ਮੁੱਲ 35/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 107 ਸਾਲ 9 6 ਨਵੰਬਰ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48



ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ
21 ਅਪ੍ਰੈਲ 1850 - 6 ਸਤੰਬਰ 1901

## ਅੰਦਰ ਪੜ੍ਹੋ ਸੰਪਾਦਕੀ

ਸ. ਪ੍ਰਕਾਸ਼ ਸਿੰਘ ਬਾਦਲ ਸਿਆਸੀ ਪੱਤਿਆ ਦਾ ਬਹੁਤ ਹੀ ਮਾਹਿਰ ਖਿਡਾਰੀ ਹੈ ਪਰ ਜੇਕਰ ਕਿਤੇ ਇੱਕ ਪੱਤਾ ਵੀ ਗਲਤ ਸੁੱਟਿਆ ਜਾਵੇ ਤਾਂ ਸਾਰੀ ਖੇਡ ਦੀ ਤਾਸੀਰ ਹੀ ਬਿਗੜ ਜਾਂਦੀ ਹੈ ਠੀਕ ਇਸੇ ਤਰ੍ਹਾਂ ਬਾਦਲ ਸਾਹਿਬ ਦੇ ਇੱਕ ਗਲਤ ਸੁੱਟੇ ਗਏ ਪੱਤੇ ਨੇ ਉਨ੍ਹਾਂ ਨੂੰ ਕੱਖੋਂ ਹੌਲੇ ਕਰ ਦਿੱਤਾ...!!!

# ਪੱਤਿਆਂ ਦਾ ਮਾਹਰ ਖਿਡਾਰੀ

ਰਾਜਸੀ ਪੱਤਿਆਂ ਦਾ ਤੂੰ ਮਾਹਰ ਖਿਡਾਰੀ,
ਤਾਂ ਹੀ ਬਾਦਲ ਤੂੰ ਹਰ ਇੱਕ ਬਾਜ਼ੀ ਮਾਰੀ।
ਪਰ ਇਕ ਪੱਤਾ ਤੈਥੋਂ ਗਲਤ ਡਿੱਗ ਗਿਆ,
ਜ਼ਿੰਦਗੀ ਦੀ ਤੂੰ ਹਾਰ ਗਿਆ ਏ ਪਾਰੀ।
ਪੁੱਤਰ ਮੋਹ ਵਿੱਚ ਫਸਿਆ ਤੂੰ ਐਸਾ,
ਉਹੀ ਤੇਰੇ 'ਤੇ ਅੱਜ ਪੈ ਗਿਆ ਭਾਰੀ।
ਪੰਥ ਨੇ ਤੈਨੂੰ ਅਰਸ਼ਾਂ 'ਤੇ ਪਹੁੰਚਾਇਆ,
ਇਹਦੇ ਨਾਲ ਹੀ ਕਰ ਗਿਆ ਗਦਾਰੀ।
ਪੰਥ ਦੀ ਥਾਂ ਤੂੰ ਕੁੰਨਬਾ ਅੱਗੇ ਕੀਤਾ,
ਪੱਲੇ ਪਈ ਤਾਂ ਹੀ ਅੱਜ ਵੇਖ ਲਚਾਰੀ।
ਜੁਗੋ ਜੁਗ ਅਟੱਲ ਸਾਡਾ ਗੁਰੂ ਗ੍ਰੰਥ ਹੀ,
ਕੋਈ ਪੰਜਾਬੀ ਨਹੀਂ ਇਸ ਤੋਂ ਇਨਕਾਰੀ।
ਬਾਦਲ ਜੀ ਏਹਦੇ ਨਾਲ ਹੀ ਲੈ ਕੇ ਆੜ੍ਹਾ,
ਤਾਂ ਹੀ ਦਿਲ ਤੇ ਖਾ ਗਿਆ ਚੋਟ ਕਰਾਰੀ।
ਅਜ ਹਰ ਪੰਜਾਬੀ ਹੈ ਉੱਠ ਖੜ ਗਿਆ,
ਹੁਣ ਨਹੀਂ ਚਲੇਗੀ ਤੇਰੀ ਸਰਦਾਰੀ।
ਅਕਾਲ ਤਖਤ ਜਾਕੇ ਭੁੱਲ ਬਖਸ਼ਾਲੈ,
ਛੱਡ ਕੇ ਹਰ ਇੱਕ ਤੂੰ ਮੁਖਤਿਆਰੀ।
ਤਪੋ ਰਾਜ ਤੇ ਰਾਜੋਂ ਨਰਕ ਹੀ ਮਿਲਦਾ,
ਤੈਨੂੰ ਵੀ ਕਰਨੀ ਪੈਣੀ ਇਹ ਅਸਵਾਰੀ।
ਨਸੀਬ ਕਲੌੜੀਆ ਖਰੀਆਂ ਸੁਣਾ ਵੇ,
ਵਾਹਿਗੁਰੂ ਦੀ ਇਹ ਹੈ ਖੇਡ ਨਿਆਰੀ।

*ਪ੍ਰਿੰ: ਨਸੀਬ ਸਿੰਘ 'ਸੇਵਕ'*

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com

# ਸੱਚ ਸੁਣਾਇਸੀ

## ਪੱਤਿਆਂ ਦਾ ਮਾਹਰ ਖਿਡਾਰੀ




ਕਵੀ: ਪ੍ਰਿੰ: ਨਸੀਬ ਸਿੰਘ ਸੇਵਕ
ਮੁੱਖ ਸੰਪਾਦਕ
ਭਾਈ ਦਿੱਤ ਸਿੰਘ ਪੱਤ੍ਰਿਕਾ


ਰਾਜਸੀ ਪੱਤਿਆਂ ਦਾ ਤੂੰ ਮਾਹਰ ਖਿਡਾਰੀ,
ਤਾਂ ਹੀ ਬਾਦਲ ਤੂੰ ਹਰ ਇੱਕ ਬਾਜ਼ੀ ਮਾਰੀ।
ਪਰ ਇਕ ਪੱਤਾ ਤੈਥੋਂ ਗਲਤ ਡਿੱਗ ਗਿਆ,
ਜ਼ਿੰਦਗੀ ਦੀ ਤੂੰ ਹਾਰ ਗਿਆ ਏ ਪਾਰੀ।
ਪੁੱਤਰ ਮੋਹ ਵਿੱਚ ਫਸਿਆ ਤੂੰ ਐਸਾ,
ਉਹੀ ਤੇਰੇ 'ਤੇ ਅੱਜ ਪੈ ਗਿਆ ਭਾਰੀ।
ਪੰਥ ਨੇ ਤੈਨੂੰ ਅਰਸ਼ਾਂ 'ਤੇ ਪਹੁੰਚਾਇਆ,
ਇਹਦੇ ਨਾਲ ਹੀ ਕਰ ਗਿਆ ਗਦਾਰੀ।
ਪੰਥ ਦੀ ਥਾਂ ਤੂੰਕੁੰਨਬਾ ਅੱਗੇ ਕੀਤਾ,
ਪੱਲੇ ਪਈ ਤਾਂ ਹੀ ਅੱਜ ਵੇਖ ਲਚਾਰੀ।
ਜੁਗੋ ਜੁਗ ਅਟੱਲ ਸਾਡਾ ਗੁਰੂਗ੍ਰੰਥ ਹੀ,
ਕੋਈ ਪੰਜਾਬੀ ਨਹੀਂ ਇਸ ਤੋਂ ਇਨਕਾਰੀ।
ਬਾਦਲ ਜੀ ਏਹਦੇ ਨਾਲ ਹੀ ਲੈ ਕੇ ਆਢ੍ਹਾ,
ਤਾਂ ਹੀ ਦਿਲ ਤੇ ਖਾ ਗਿਆ ਚੋਟ ਕਰਾਰੀ।
ਪੰਥ ਦੀ ਆੜ 'ਚ ਲੋਕੀਂ ਤੂੰ ਲੁਟੇ ਬਥੇਰੇ,
ਗੁਰੂ ਨਾਲ ਵੀ ਤੂੰ ਕਰ ਗਿਆ ਹੁਸ਼ਿਆਰੀ।
ਬਖਸ਼ਿਆ ਕਦੀ ਨੀ ਜਾਂਦਾ ਬਾਦਲਾ,
ਗੁਰੂ ਨਾਲ ਜਿਸ ਨੇ ਕਰੀ ਗਦ੍ਹਾਰੀ।
ਪਾ ਕੇ ਤੂੰ ਅਖੌਟਾ ਪੰਥ ਕੌਮ ਦਾ,
ਵਿਰੋਧੀਆਂ ਨਾਲ ਪਰ ਤੂੰ ਰੱਖੀ ਯਾਰੀ।
ਮੀਸਣਾ ਬਣ ਕੇ ਬੇ-ਕੂਫ ਬਣਾਉਣਾ,
ਇਹੋ ਹੈ ਤੇਰੀ ਬਾਦਲ ਜੀ ਕਲਾਕਾਰੀ।
ਅਜ ਹਰ ਪੰਜਾਬੀ ਹੈ ਉੱਠ ਖੜ ਗਿਆ,
ਹੁਣ ਨਹੀਂ ਚਲੇਗੀ ਤੇਰੀ ਸਰਦਾਰੀ।
ਤਾਰੂ ਹੀ ਸਦਾ ਡੁੱਬਦੇ ਹੁੰਦੇ ਨੇ,
ਇਵੇਂ ਤੂੰ ਵੀ ਡੁਬਿਆ ਆਪਣੀ ਵਾਰੀ।
ਗੁਨ੍ਹਾਂ ਵੀ ਕਾਤੇ ਪਰ ਨਹੀਂ ਮੰਨਦਾ ਏਂ,
ਬਾਗੀ ਹੋਈ ਤਾਂਹੀ ਕੌਮ ਹੈ ਸਾਰੀ।
ਅਕਾਲ ਤਖਤ ਜਾਕੇ ਭੁੱਲ ਬਖਸ਼ਾਲੈ,
ਛੱਡ ਕੇ ਹਰ ਇੱਕ ਤੂੰ ਮੁਖਤਿਆਰੀ।
ਧੰਨ ਦੌਲਤ ਬੜਾ ਕੱਠਾ ਕਰ ਲਿਆ,
ਕਰਕੇ ਬਾਦਲਾ ਤੂੰ ਬਹੁਤ ਮਕਾਰੀ।
ਹੁਣ ਰੱਬ ਰੱਬ ਕਰਨ ਦਾ ਵੇਲਾ ਆਇਆ,
ਨਾਮ ਜਪਣ ਦੀ ਹੁਣ ਕਰ ਤੂੰ ਤਿਆਰੀ।
ਤਪੋ ਰਾਜ ਤੇ ਰਾਜੋਂ ਨਰਕ ਹੀ ਮਿਲਦਾ,
ਤੈਨੂੰ ਵੀ ਕਰਨੀ ਪੈਣੀ ਇਹ ਅਸਵਾਰੀ।
ਨਸੀਬ ਕਲੌਂਤੀਆ ਖਰੀਆਂ ਸੁਣਾ ਵੇ,
ਵਾਹਿਗੁਰੂ ਦੀ ਇਹ ਹੈ ਖੇਡ ਨਿਆਰੀ।
ਹੰਕਾਰਿਆ ਸੋ ਮਾਰਿਆ ਸਚ ਕਿਹੈ ਹੈ,
ਬਣ ਗਿਆ ਸੀ ਤੂੰ ਵੱਡਾ ਹੰਕਾਰੀ।
ਗੱਲਾਂ ਕਰਦਾ ਸੀ ਤੂੰ ਧਰਮ ਦੀਆਂ,
ਪਰ ਸੌਦੇ ਕੀਤੇ ਤੂੰ ਵਾਂਗ ਵਪਾਰੀ।
ਨੌਕਰੀਆਂ, ਬਦਲੀਆਂ ਦੇ ਮੁਲ ਤੂੰ ਪਾਏ,
ਬਣਕੇ ਬੈਠਾ ਸੀ ਤੂੰ ਵੱਡਾ ਪੰਸਾਰੀ।


9465216530


*************



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 35/-

ਗਿਆਨੀ ਦਿੱਤ ਸਿੰਘ ਮੈਮੋਰੀਅਲ ਚੈਰੀਟੇਬਲ ਟਰੱਸਟ (ਰਜਿ:) ਦੀ ਸਰਪ੍ਰਸਤੀ ਅਧੀਨ

ਅੰਕ 107 ਸਾਲ 9 6 ਨਵੰਬਰ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48




## ਤੱਤਕਰਾ




**ਰਚਨਾਵਾਂ ਭੇਜਣ ਲਈ ਪਤਾ:** ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530 bhaiditsinghpatrikachd@gmail.com, or bhaiditsinghpatrika@yahoo.com




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105,* IFSC Code:
SBIN0050435swift, *ਸਟੇਟ ਬੈਂਕ ਆਫ ਇੰਡੀਆ, ਸ਼ਾਖਾ ਕਜਹੇੜੀ, ਚੰਡੀਗੜ੍ਹ।*


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਸ. ਪ੍ਰਕਾਸ਼ ਸਿੰਘ ਬਾਦਲ ਸਿਆਸੀ ਪੱਤਿਆ ਦਾ ਬਹੁਤ ਹੀ ਮਾਹਿਰ ਖਿਡਾਰੀ ਹੈ ਪਰ ਜੇਕਰ ਕਿਤੇ ਇੱਕ ਪੱਤਾ ਵੀ ਗਲਤ ਸੁੱਟਿਆ ਜਾਵੇ ਤਾਂ ਸਾਰੀ ਖੇਡ ਦੀ ਤਾਸੀਰ ਹੀ ਬਿਗੜ ਜਾਂਦੀ ਹੈ ਠੀਕ ਇਸੇ ਤਰ੍ਹਾਂ ਬਾਦਲ ਸਾਹਿਬ ਦੇ ਇੱਕ ਗਲਤ ਸੁੱਟੇ ਗਏ ਪੱਤੇ ਨੇ ਉਨ੍ਹਾਂ ਨੂੰ ਕੱਖੋਂ ਹੌਲੇ ਕਰ ਦਿੱਤਾ...!!!

***ਪ੍ਰਿੰ: ਨਸੀਬ ਸਿੰਘ ਸੇਵਕ***
***9465216530***

ਸਿਆਸੀ ਗਲਿਆਰਿਆਂ ਵਿੱਚ ਆਪਣੀ ਨਿਵੇਕਲੀ ਤੇ ਚਾਲਾਕ ਤਿਕੜਮਬਾਜ਼ੀ ਰਾਹੀਂ, ਪੰਜ ਵਾਰੀ ਪੰਜਾਬ ਦੇ ਮੁੱਖ ਮੰਤਰੀ ਰਹਿਣ ਦੇ ਨਾਲ-ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਮੁਕੰਮਲ ਕਬਜ਼ਾ ਜਮਾਈ ਰੱਖਣ ਵਾਲੇ ਸ. ਪ੍ਰਕਾਸ਼ ਸਿੰਘ ਬਾਦਲ ਦੇ ਕਦੀ ਚਿੱਤ ਚੇਤਿਆਂ ਵਿੱਚ ਵੀ ਨਹੀਂ ਸੀ ਕਿ, "ਦਰ ਦਰ ਮੰਗਣਾ ਪਊ ਕੀ ਲੈਣਾ ਏ ਸਾਧਨੀ ਬਣਕੇ" ਦੀ ਲੋਕ ਬੋਲੀ ਵਾਂਗ ਜਿਨ੍ਹਾਂ ਟਕਸਾਲੀ ਲੀਡਰਾਂ ਨੂੰ ਉਸ ਨੇ ਅਤੇ ਉਸ ਦੇ ਪੁੱਤਰ ਸ. ਸੁਖਬੀਰ ਸਿੰਘ ਬਾਦਲ ਨੇ ਕਠਪੁਤਲੀਆਂ ਬਣਾ ਕੇ ਰੱਖਿਆ ਹੋਇਆ ਸੀ ਤੇ ਸ. ਸੁਖਬੀਰ ਸਿੰਘ ਬਾਦਲ ਉਨ੍ਹਾਂ ਨੂੰ ਮਿਲਣ ਲਈ ਦੋ-ਦੋ ਘੰਟੇ ਬਾਹਰ ਬੈਠਾ ਕੇ ਰੱਖਦਾ ਸੀ, ਕਦੀ ਉਨ੍ਹਾਂ ਦੇ ਦਰਾਂ 'ਤੇ ਜਾ ਕੇ ਰਹਿਮਤ ਦੀ ਭੀਖ ਮੰਗਣੀ ਪਵੇਗੀ। ਦੋ ਅਟੱਲ ਸਚਾਈਆਂ ਨੇ, "ਹੰਕਾਰਿਆ ਸੋ ਮਾਰਿਆ" ਤੇ "ਹਮੇਸ਼ਾ ਤਾਰੂ ਹੀ ਡੁਬਿਆ ਕਰਦੇ ਨੇ"। ਮਾਹਿਰ ਤਾਰੂ ਹੋਣ ਦੇ ਹੰਕਾਰ ਨੇ ਬਾਦਲ ਪਰਿਵਾਰ ਦੀ ਅੱਜ ਹਾਲਤ ਇਨੀ ਕੁ ਪਤਲੀ ਹੈ ਕਿ Talk of the Town ਹੀ ਨਹੀਂ ਬਲਕਿ Talk of the Whole World ਬਣ ਚੁੱਕੀ ਹੈ। ਜਿਧਰ ਵੀ ਇਹ ਜਾਂਦੇ ਨੇ ਵਿਰੋਧਤਾ ਹੋ ਰਹੀ ਹੈ। ਕੀ ਅਖ਼ਬਾਰਾਂ, ਸ਼ੋਸ਼ਲ ਮੀਡੀਆ ਆਦਿ ਵਿੱਚ ਇਨ੍ਹਾਂ ਦੀ ਹੀ ਲੁੱਟ, ਕਾਰਜਸ਼ੈਲੀ ਖਾਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੇ ਦੋਸ਼ ਇਨ੍ਹਾਂ 'ਤੇ ਸ਼ਰੇਆਮ ਲੱਗ ਰਹੇ ਹਨ।

ਇਹ ਮੰਨਣ ਯੋਗ ਹੈ ਕਿ ਸਿਆਸਤ ਵਿੱਚ ਸਭ ਕੁੱਝ ਜਾਇਜ਼ ਹੁੰਦਾ ਹੈ। ਵੋਟਾਂ ਲੈਣ ਲਈ ਬੜੇ ਪਾਪੜ ਵੇਲਣੇ ਪੈਂਦੇ ਹਨ, ਲੜਾਈ-ਝਗੜੇ, ਧਾਰਮਿਕ ਭਾਵਨਾਂ, ਦੰਗੇ ਆਦਿ ਕਰਵਾਏ ਜਾਂਦੇ ਹਨ ਪਰ ਆਪਣੇ ਹੀ ਗੁਰੂ ਨਹੀਂ ਬਲਕਿ *Lord of the World (ਨਾਸਾ ਵਿਖੇ 7 ਮੰਜ਼ਿਲ ਲਾਇਬ੍ਰੇਰੀ 'ਤੇ 7ਵੀਂ ਮੰਜ਼ਿਲ ਵਿੱਚ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੀ ਪ੍ਰਕਾਸ਼ ਹੈ ਤੇ ਬਾਹਰ ਉਪਰੋਕਤ ਸ਼ਬਦ ਲਿਖੇ ਹੋਏ ਹਨ)* ਜਾਹਰਾ ਜ਼ਹੂਰ-ਹਾਜ਼ਰਾ ਹਜ਼ੂਰ ਜੁਗੋ ਜੁਗ ਅਟੱਲ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਆਢ੍ਹਾ ਲੈਣਾ ਕਿਸੇ ਵੀ ਮਨੁੱਖੀ ਜੀਵ ਦੇ ਹੰਕਾਰ ਦੀ ਸਿਖਰ ਹੈ ਅਤੇ ਨਾ ਸਹਿਣਯੋਗ ਗਲਤੀ ਹੈ ਜੋ ਬਾਦਲ ਸਾਹਿਬ ਦੀ ਤਿਕੜਮੜਬਾਜ਼ੀ ਵਾਲੀ ਸਿਆਸੀ ਖੇਡ ਦੀ ਮਦਦ ਨਾਲ ਸੋਚੀ ਸਮਝੀ ਸਕੀਮ ਦੁਆਰਾ ਕੀਤੀ ਗਈ ਸੀ। ਇਹੀ ਉਨ੍ਹਾਂ ਦੇ ਲੰਮੇ ਸਿਆਸੀ ਜੀਵਨ ਦਾ ਸਿਆਸੀ ਗਲਤ ਪੱਤਾ ਸੀ ਜੋ ਭਾਵੇਂ ਸੁਟਿਆ ਬਹੁਤ ਹੀ ਸੂਝ-ਬੂਝ ਨਾਲ ਗਿਆ ਸੀ ਪਰ ਇਹ ਖਿਸਕ ਕੇ ਗਲਤ ਥਾਂ ਡਿੱਗ ਪਿਆ ਸੀ ਜੋ ਸ. ਪ੍ਰਕਾਸ਼ ਸਿੰਘ ਬਾਦਲ ਸਾਹਿਬ ਤੇ ਉਸ ਦੇ ਪੂਰੇ ਕੁੰਨਬੇ ਲਈ ਭਾਰੀ ਨਮੋਸ਼ੀ ਦਾ ਕਾਰਨ ਬਣਿਆ ਹੋਇਆ ਹੈ। ਇਨ੍ਹਾਂ ਦੇ ਦਾਗ਼ਦਾਰ ਪੋਤੜੇ ਤਾਂ 1970 ਤੋਂ ਹੀ ਫਰੋਲੇ ਜਾ ਸਕਦੇ ਹਨ ਪਰ ਇਸ ਲੇਖ ਵਿੱਚ 2007 ਤੋਂ ਸ਼ੁਰੂ ਕਰਨੀ ਠੀਕ ਹੋਵੇਗੀ। ਅੱਜਕਲ

ਅਖ਼ਬਾਰਾਂ ਵਿੱਚ ਪੜ੍ਹਿਆ ਹੈ ਕਿ 2007 ਵਿੱਚ ਸੌਦਾ ਸਾਧ ਵੱਲੋਂ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਕਲ ਕਰਨ ਵਾਲਾ ਚੋਲਾ ਬਣਾਇਆ ਗਿਆ ਸੀ ਉਹ ਸ. ਸੁਖਬੀਰ ਸਿੰਘ ਬਾਦਲ ਨੇ ਮੁਹਾਲੀ ਤੋਂ ਬਣਾ ਕੇ ਦਿੱਤਾ ਸੀ। ਉਦੋਂ ਸਿੱਖਾਂ ਦੀਆਂ ਭਾਵਨਾਵਾਂ ਪੂਰੀ ਦੁਨੀਆਂ ਵਿੱਚ ਭੜਕੀਆਂ ਸਨ। ਉਨ੍ਹਾਂ ਦਿਨਾਂ ਵਿੱਚ ਮੈਂ ਆਪਣੇ ਬੇਟੇ ਨਾਲ ਉਸ ਦੀ ਖੇਡ ਦੀ ਨੈਸ਼ਨਲ ਚੈਂਪੀਅਨਸ਼ਿਪ ਦੇ ਸੰਬੰਧ ਵਿੱਚ ਕਲਕੱਤੇ ਗਿਆ ਹੋਇਆ ਸੀ। ਉਥੇ ਅਚਾਨਕ ਇਕ ਸੜਕ 'ਤੇ 200 ਦੇ ਕਰੀਬ ਸਿੱਖ ਨੌਜਵਾਨ ਗੱਭਰੂ ਨੰਗੀਆਂ ਤਲਵਾਰਾਂ ਨਾਲ ਸ਼ਾਂਤਮਈ ਰੋਸ ਕਰਦੇ ਵੇਖੇ ਗਏ ਅਤੇ ਚੰਡੀਗੜ੍ਹ ਆਕੇ ਪੂਰੀ ਜਾਣਕਾਰੀ ਅਖ਼ਬਾਰਾਂ ਰਾਹੀਂ ਮਿਲੀ ਸੀ। ਉਦੋਂ ਵੀ ਇਸ ਘਟਨਾਂ ਨੂੰ ਸ਼ਾਂਤ ਕਰਨ ਲਈ ਸੌਦਾ ਸਾਧ ਨੂੰ ਪੰਥ 'ਚੋਂ ਛੇਕਣਾ ਪਿਆ ਸੀ।

ਦਰਅਸਲ ਆਸਲੀਅਤ ਇਹ ਹੈ ਕਿ ਫਰਵਰੀ 2017 ਦੀਆਂ ਵਿਧਾਨ ਸਭਾ ਦੀਆਂ ਚੋਣਾਂ ਆ ਰਹੀਆਂ ਸਨ ਇਸ ਲਈ ਚੋਣਾਂ ਜਿੱਤਣ ਦੀ ਸ਼ੁਰੂਆਤ ਵਜੋਂ ਸੋਚੀ ਸਮਝੀ ਸਾਜ਼ਿਸ਼ ਦੇ ਤਹਿਤ 1 ਜੂਨ 2015 ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਫਰੀਦਕੋਟ ਜ਼ਿਲ੍ਹੇ ਦੇ ਪਿੰਡ ਬੁਰਜ ਸਿੰਘ ਵਾਲਾ ਤੋਂ ਚੋਰੀ ਕਰਵਾਏ ਗਏ ਕੁਝ ਸਮੇਂ ਬਾਅਦ ਇਨ੍ਹਾਂ ਹੀ ਸ਼ਰਾਰਤੀ ਅਨਸਰਾਂ ਵੱਲੋਂ ਬਰਗਾੜੀ ਪਿੰਡ ਦੇ ਗੁਰੂਦੁਆਰਾ ਸਾਹਿਬ ਦੇ ਬਾਹਰ ਇਸ਼ਤਿਹਾਰ ਲਗਾਏ ਗਏ ਕਿ ਅਸੀਂ ਸਿੱਖਾਂ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਚੋਰੀ ਕਰਕੇ ਇਸੇ ਪਿੰਡ ਵਿੱਚ ਹੀ ਰੱਖਿਆ ਹੋਇਆ ਹੈ। ਨਿਰਾਦਰੀ ਕਰਨ ਦਾ ਖੁਲ੍ਹਾ ਚੈਲੰਜ ਕਰਕੇ ਸਾਡੀ ਅਣਖ ਨੂੰ ਵੰਗਾਰਿਆ ਵੀ ਕਿ ਜੇ ਤੁਹਾਡੇ ਵਿੱਚ ਹਿੰਮਤ ਹੈ ਤਾਂ ਲੱਭ ਕੇ ਵਿਖਾਵੋ ਦਸ ਲਖ ਦਾ ਇਨਾਮ ਵੀ ਦੇਵਾਂਗੇ। ਪੁਲਿਸ ਤੇ ਪ੍ਰਸ਼ਾਸ਼ਨ ਨੂੰ ਵੀ ਜਾਣਕਾਰੀ ਦਿੱਤੀ ਗਈ ਪਰ ਇਨ੍ਹਾਂ ਦੇ ਕੰਨਾਂ 'ਤੇ ਜੂੰ ਤੱਕ ਨਹੀਂ ਸਰਕੀ। ਫਿਰ ਕੁੱਝ ਦਿਨਾਂ ਬਾਅਦ ਪਾਵਨ ਸਰੂਪ ਦੇ ਅੰਗ ਪਾੜ ਕੇ ਟੁਕੜੇ-ਟੁਕੜੇ ਕਰਕੇ ਗੰਦੀਆਂ ਨਾਲੀਆਂ ਵਿੱਚ ਖਿਲਾਰੇ ਗਏ। ਪੰਥਕ ਸਰਕਾਰ ਜਿਸ ਦੇ ਮੁੱਖ ਮੰਤਰੀ ਤੇ ਉਪ ਮੁੱਖ ਮੰਤਰੀ ਦੋਨੋ ਬਾਦਲ ਪਿਓ ਪੁੱਤਰ ਸਨ। ਅਸ਼ਕੇ ਜਾਈਏ ਅਜਿਹੇ ਪੰਥਕ ਅਲੰਬਰਦਾਰਾਂ ਦੇ ਜਿਨ੍ਹਾਂ ਨੂੰ ਅਜਿਹੇ ਭਿਆਨਕ ਮੌਕੇ ਵੀ ਕੋਈ ਫਿਕਰ ਫਾਕਾ ਨਾ ਹੋਵੇ। ਇਸ ਨੂੰ ਸਾਜ਼ਸ ਨਾ ਕਿਹਾ ਜਾਵੇ ਤਾਂ ਹੋ ਹੋਰ ਕੀ ਕਹੀਏ ?

ਵੱਖ-ਵੱਖ ਜਥੇਬੰਦੀਆਂ ਦਾ ਧਰਨਾ ਕੋਟਕਪੂਰੇ ਵਿਖੇ ਲੱਗ ਗਿਆ। ਬਾਦਲ ਸਾਹਿਬ ਦੇ ਸ਼ਾਤਰ ਦਿਮਾਗ ਨੇ ਇਸ ਰੋਸਮਈ ਧਰਨਿਆਂ ਦਾ ਰੁਖ ਬਦਲਣ ਲਈ ਆਪਣੇ ਚਮਚੇ ਜਥੇਦਾਰਾਂ ਤੋਂ 24 ਸਤੰਬਰ 2015 ਨੂੰ ਸੌਦਾ ਸਾਧ ਨੂੰ ਮੁਆਫ ਕਰਨ ਦਾ ਹੁਕਮਨਾਮਾ ਜਾਰੀ ਕਰਵਾ ਦਿੱਤਾ ਜੋ ਕਿ 2007 ਵਿੱਚ ਉਸ ਸਾਧ ਨੂੰ ਪੰਥ ਵਿਚੋਂ ਛੇਕਿਆ ਗਿਆ ਸੀ। ਸਿੱਖ ਜਥੇਬੰਦਿਆਂ ਨੂੰ ਭਾਵੇਂ ਭੰਬਲ ਭੂਸੇ ਵਿੱਚ ਪਾ ਦਿੱਤਾ ਸੀ ਪਰ ਇਨ੍ਹਾਂ ਦਾ ਗੁੱਸਾ ਠੰਡਾ ਹੋਣ ਵਾਲਾ ਨਹੀਂ ਸੀ। ਪੰਥਕ ਸਰਕਾਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਤਖ਼ਤਾਂ ਦੇ ਜਥੇਦਾਰ ਚੁੱਪ ਚੁਪੀਤੇ ਨਜ਼ਾਰਾ ਵੇਖ ਰਹੇ ਸਨ ਇਹ ਸਭ ਕੁਝ 2017 ਦੀਆਂ ਵੋਟਾਂ ਲਈ ਕੀਤਾ ਜਾ ਰਿਹਾ ਸੀ ਪਰ ਹੁਣ ਇਹ ਉਲਟ ਹੁੰਦਾ ਦੇਖਕੇ 14 ਅਕਤੂਬਰ 2015 ਨੂੰ ਬਹਿਬਲ ਕਲਾਂ ਵਿਖੇ ਬੈਠੇ, ਜਾਪ ਕਰ ਰਹੇ ਰੋਸ ਮਈ ਧਰਨਾਕਾਰੀਆਂ 'ਤੇ ਤੜਕੇ 5 ਕੁ ਵਜੇ ਗੰਦੇ ਪਾਣੀ ਦੀਆਂ ਬੁਛਾੜਾਂ, ਡਾਂਗਾਂ, ਗੋਲੀਆਂ ਨਾਲ ਸੁੱਤੇ ਸਿਧ ਹਮਲਾ ਕਰ ਦਿੱਤਾ। ਦੋ ਸਿੰਘ ਸ਼ਹੀਦ ਹੋ ਗਏ। ਅਨੇਕਾਂ ਜ਼ਖਮੀ ਹੋ ਗਏ। ਬਹੁਤਿਆਂ ਨੂੰ ਫੜਕੇ ਤਸ਼ੱਦਦ ਕੀਤੇ ਗਏ। ਸਿਤਮਗਿਰੀ ਆਪਣੇ ਹੀ ਸੂਬੇ ਵਿੱਚ ਆਪਣੇ ਹੀ ਭਰਾਵਾਂ ਤੇ ਆਪਣੀ ਸਰਕਾਰ ਵੱਲੋਂ ਅਜਿਹੀ ਘਿਨਾਉਣੀ ਖੇਡ ਖੇਡੀ ਗਈ। ਸਮਝੋ ਇਹ ਪਹਿਲਾ ਗਲਤ ਪੱਤਾ ਸੁੱਟਿਆ ਗਿਆ। ਨਾਲ ਹੀ ਤੀਜੇ ਦਿਨ 16 ਅਕਤੂਬਰ 2015 ਨੂੰ 24 ਸਤੰਬਰ 2015 ਵਾਲਾ ਹੁਕਮਨਾਮਾ ਰੱਦ ਕਰਨ ਦਾ ਭਾਵੇਂ ਡਰਾਮਾਂ ਵੀ ਕੀਤਾ ਸੀ ਪਰ ਅਸਲ ਵਿੱਚ ਬਾਦਲਾਂ ਦੀ ਰਣਨੀਤੀ ਦਾ ਇੱਕ ਪਹਿਲੂ ਸੀ ਜੋ ਇਨ੍ਹਾਂ ਦੇ ਪਤਨ ਦੀ ਸ਼ੁਰੂਆਤ ਸੀ। ਇਥੇ ਹੀ ਬਸ ਨਹੀਂ, ਇਸ ਅਤਿ ਸ਼ਰਮਿੰਦਗੀ ਵਾਲੀ ਘਟਨਾਂ ਤੋਂ ਵੀ ਬਾਦਲ ਪਰਿਵਾਰ ਤੇ ਉਸ ਦੇ ਸਹਿਯੋਗੀਆਂ, ਜਿਸ ਵਿੱਚ ਕੌਮ ਦੇ ਜਥੇਦਾਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਅਤੇ ਕਮੇਟੀ ਮੈਂਬਰਾਂ ਦੀ ਜ਼ਮੀਰ ਨਾ ਜਾਗ ਸਕੀ ਸਗੋਂ ਜਿਵੇਂ-ਜਿਵੇਂ ਬਾਦਲ ਦੇ ਤੁਗਲਕੀ ਹੁਕਮ ਆਉਂਦੇ ਰਹੇ ਇਹ ਆਪਣੀਆਂ ਚੌਧਰਾਂ ਕਾਇਮ ਰੱਖਣ ਲਈ ਮੰਨਦੇ ਰਹੇ।

ਅਸੈਂਬਲੀ ਦੀਆਂ ਵੋਟਾਂ 'ਚ ਅਜੇ 1½ ਸਾਲ ਦਾ ਸਮਾਂ ਸੀ, ਜੇ ਬਾਦਲ ਸਾਹਿਬ ਨੇ ਇਹ ਸਭ ਕੁੱਝ ਸਾਜ਼ਸ ਦੇ ਅਧੀਨ ਨਾ ਕੀਤਾ ਹੁੰਦਾ, ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਤਨੋ-ਮਨੋ ਸਮਰਪਿਤ ਹੁੰਦੇ, ਪੰਥ ਹਿਤੈਸ਼ੀ ਹੁੰਦੇ ਤਾਂ ਇਸ 1½ ਸਾਲ ਵਿੱਚ ਹੀ ਪੂਰਨ ਇਨਸਾਫ ਦੇ ਕੇ ਇਹ ਕਾਂਡ ਏਥੇ ਹੀ ਬੰਦ ਕਰ ਦਿੰਦੇ ਪਰ ਇਨ੍ਹਾਂ ਦੇ ਮਸ਼ਕੜੇ ਮੀਸਣੇ ਤੇ ਚਾਲਾਕ ਦਿਮਾਗ ਨੇ ਇਨ੍ਹਾਂ ਨੂੰ ਅਜੇਹਾ ਕਰਨ ਨਾ ਦਿੱਤਾ ਸਗੋਂ ਫਾਰਮੈਲਟੀ ਵਜੋਂ ਜ਼ੋਰਾ ਸਿੰਘ ਕਮਿਸ਼ਨ ਬੈਠਾ ਦਿੱਤਾ ਜੋ ਅੱਜ ਤੱਕ ਰੁਲ ਰਿਹਾ ਹੈ। ਪਾਵਨ ਸਰੂਪ ਦੇ ਲੱਭਣ ਵਾਲਿਆਂ ਲਈ ਇਕ ਕਰੋੜ ਦਾ ਇਨਾਮ ਵੀ ਰੱਖ ਦਿੱਤਾ ਸੀ ਪਰ ਹੁਣ ਮਰੇ ਹੋਏ ਸੱਪ ਨੂੰ ਡਾਂਗਾ ਮਾਰਨ ਵਾਲੀ ਗੱਲ ਸੀ। ਚਿੜੀਆਂ ਸਾਰਾ ਖੇਤ ਚੁਗ ਗਈਆਂ ਸਨ। ਬਾਦਲ ਸਾਹਿਬ ਦਾ ਵਿਸਵਾਸ਼ ਸੀ ਕਿ ਲੋਕੀਂ ਆਮ ਦੀ ਤਰ੍ਹਾਂ ਇਸ ਘਟਨਾ ਨੂੰ ਵੀ ਭੁੱਲ ਜਾਣਗੇ। ਆਖਰ 2017 ਦੀਆਂ ਚੋਣਾਂ ਵਿੱਚ ਮਿਲੀ ਵੱਡੀ ਹਾਰ ਨੇ ਸਚਾਈ ਸਾਹਮਣੇ ਲਿਆਕੇ ਰੱਖ ਦਿੱਤੀ। ਅਸਲ ਵਿੱਚ ਇਹ ਦੂਜਾ ਵੱਡਾ ਪੱਤਾ ਸੀ ਜਿਸ ਨੇ ਪਹਿਲੇ ਨਾਲੋਂ ਵੀ ਜ਼ਿਆਦਾ ਖੇਡ ਵਿਗਾੜ ਕੇ ਰੱਖ ਦਿੱਤੀ। ਇਹੀ ਪੱਤਾ ਅੱਜ ਇਨ੍ਹਾਂ ਦੇ ਜੜ੍ਹੀਂ ਤੇਲ ਦੇ ਰਿਹਾ ਹੈ। ਅੱਜ ਇਨ੍ਹਾਂ ਦੀ ਹਾਲਤ ਕੱਖਾਂ ਤੋਂ ਵੀ ਹੌਲੀ ਹੋ ਚੁੱਕੀ ਹੈ।

ਕਹਿੰਦੇ ਨੇ ਕਈ ਵਾਰ ਹੱਥਾਂ ਨਾਲ ਦਿੱਤੀਆਂ ਗੰਢਾਂ, ਦੰਦਾਂ ਨਾਲ ਖੋਹਲਣੀਆਂ ਪੈਂਦੀਆਂ ਹਨ ਪਰ ਅਫਸੋਸ ਹੁਣ ਤਾਂ ਇਨ੍ਹਾਂ ਤੋਂ ਦੰਦਾਂ ਨਾਲ ਵੀ ਨਹੀਂ ਖੁਲ੍ਹਣੀਆਂ। ਸਰਕਾਰ ਬਦਲ ਚੁੱਕੀ ਹੈ ਤੇ ਊਠ ਨੇ ਪਲਟੀ ਮਾਰ ਲਈ ਹੈ - ਕਾਂਗਰਸ ਸਰਕਾਰ ਵੱਲੋਂ ਬਣਾਏ ਗਏ ਰਣਜੀਤ ਸਿੰਘ ਕਮਿਸ਼ਨ ਦੀ ਰਿਪੋਰਟ ਉਪਰੰਤ ਵਿਧਾਨ ਸਭਾ ਦੇ ਸਪੈਸ਼ਲ ਇਜਲਾਸ ਵਿੱਚ ਭਰਵੀਂ ਬਹਿਸ ਹੋ ਚੁੱਕੀ ਹੈ ਪਰ ਪੰਥਕ ਅਕਾਲੀ ਪਾਰਟੀ ਨੇ ਇਸ ਦਾ ਸ਼ਰੇਆਮ ਬਾਈਕਾਟ ਕਰਕੇ ਇਕ ਹੋਰ ਕਲੰਕ ਲਵਾ ਲਿਆ ਹੈ। ਕਾਂਗਰਸੀ ਅਤੇ ਆਪ ਦੇ ਲੀਡਰਾਂ ਦੇ ਸਾਹਮਣੇ ਹੁਣ, ਬਿਨਾਂ ਗੋਲਕੀਪਰ ਤੋਂ ਮੈਦਾਨ ਖਾਲੀ ਸੀ। ਸਾਰੇ ਹੀ ਠਾਹ-ਠਾਹ ਗੋਲ ਕਰਦੇ ਰਹੇ। ਗੱਲ ਕੀ ਸਾਰਿਆਂ ਨੇ ਏਨੀਆਂ ਕੁ ਲਾਹਨਤਾਂ ਪਾਈਆਂ ਜੋ ਬਿਆਨ ਕਰਨੀਆਂ ਮੁਸ਼ਕਲ ਹਨ। ਉਦਾਹਰਣ ਦੇ ਤੌਰ 'ਤੇ ਵਿਧਾਨ ਸਭਾ ਵਿੱਚ ਟਾਈਮ ਨੂੰ ਲੈਕੇ ਹੀ ਸ. ਸੁਖਬੀਰ ਸਿੰਘ ਬਾਦਲ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਨੇ ਜਾਣਬੁਝ ਰੌਲਾ ਪਾ ਲਿਆ ਕਿਉਂਕਿ ਇਨ੍ਹਾਂ ਨੂੰ ਪਤਾ ਸੀ ਕਿ ਉਨ੍ਹਾਂ ਕੋਲ ਬੋਲਣ ਲਈ ਤਰਕ ਤਾਂ ਕੋਈ ਹੈ ਨਹੀਂ ਸੋ ਉਨ੍ਹਾਂ ਸੋਚਿਆਂ ਕਿ ਇਸ ਹਾਲਾਤ ਵਿੱਚ ਘੱਟ ਟਾਈਮ ਵਾਲਾ ਡਰਾਮਾ ਕਰਕੇ ਸ਼ਰਮਿੰਦਗੀ ਤੋਂ ਬਚਿਆ ਜਾਵੇ। ਇਹ ਉਨ੍ਹਾਂ ਦੀ ਇੱਕ ਵੱਡੀ ਭੁੱਲ ਸੀ ਤੇ ਦੂਜੀ ਵੱਡੀ ਭੁੱਲ ਵਿਧਾਨ ਸਭਾ ਦੇ ਬਾਹਰ ਹੀ ਆਪਣੇ ਚਾਰ ਟੌਟਰੂਆਂ ਦੀ ਵੱਖਰੀ ਅਸੈਂਬਲੀ ਸੱਦ ਕੇ ਇਹ ਜੱਗ ਜਾਹਰ ਕਰ ਦਿੱਤਾ ਕਿ ਪੀ.ਟੀ.ਸੀ. (ਟੀ.ਵੀ.) ਚੈਨਲ ਇਨ੍ਹਾਂ ਦਾ ਆਪਣਾ ਹੀ ਹੈ ਜਿਸ ਨੇ ਉਨ੍ਹਾਂ ਦਾ ਸਾਰਾ ਫਰਜ਼ੀ ਡਰਾਮਾ Live Telecaste ਕਰਕੇ ਆਪਣੀ ਨਲਾਇਕੀ ਦਾ ਮੁਜ਼ਾਹਰਾ ਕਰ ਵਿਖਾਇਆ। ਮੀਡੀਆ ਕਦੀ ਵੀ ਇਕ ਪਾਸੜ ਨਹੀਂ ਹੁੰਦਾ ਜਿਸ ਤਰ੍ਹਾਂ ਪੀ.ਟੀ.ਸੀ. ਹੈ। ਮੀਡੀਆ ਦੇ ਵੀ ਕੁੱਝ ਅਸੂਲ ਹੁੰਦੇ ਹਨ। ਜੇ ਅਸਲ ਅਸੈਂਬਲੀ ਦੀ ਗੱਲ ਕਰੀਏ ਤਾਂ ਸਭ ਤੋਂ ਪਹਿਲਾਂ ਸ. ਹਰਮਿੰਦਰ ਸਿੰਘ ਗਿੱਲ ਨੇ ਅਕਾਲ ਤਖਤ ਦੇ ਜਥੇਦਾਰ ਗਿਆਨੀ ਗੁਰਬਚਨ ਸਿੰਘ ਦੇ ਉਹ ਪੋਤੜੇ ਫਰੋਲ ਕੇ ਰੱਖ ਦਿੱਤੇ ਕਿ ਉਹ ਮੂੰਹ ਦਿਖਾਉਣ ਜੋਗਾ ਨਹੀਂ ਰਿਹਾ। ਗਿੱਲ ਨੇ ਜੋ ਸ਼ੁਰੂ ਤੋਂ ਅਖੀਰ ਤੱਕ ਕਹਾਣੀ ਦੱਸੀ ਉਹ ਅਕਾਲ ਤਖਤ ਦੇ ਜਥੇਦਾਰ ਵਾਸਤੇ ਬਹੁਤ ਸ਼ਰਮ ਦੀ ਗੱਲ ਹੈ ਜਿਸ ਨਾਲ ਅਕਾਲ ਤਖਤ ਦੇ ਰੁਤਬੇ ਨੂੰ ਬਹੁਤ ਢਾਹ ਲੱਗੀ ਹੈ। ਇਸੇ ਤਰ੍ਹਾਂ ਸ. ਨਵਜੋਤ ਸਿੰਘ ਸਿੱਧੂ ਪਹਿਲਾਂ ਹੀ ਉਨ੍ਹਾਂ ਦੇ ਖਿਲਾਫ ਡਾਂਗ ਮੋਢੇ 'ਤੇ ਹੀ ਰੱਖਦਾ ਹੈ। ਇਸ ਤਰ੍ਹਾਂ ਉਸ ਵਾਸਤੇ ਖਾਸ ਮੌਕਾ ਸੀ। ਗੱਲ ਕੀ ਸਾਰੇ ਬੁਲਾਰਿਆਂ ਨੇ ਭਾਵੇਂ ਆਪ ਭਾਵੇਂ ਕਾਂਗਰਸ ਨੇ ਰੱਜ ਕੇ ਆਪਣੀ-ਆਪਣੀ ਭੜਾਸ ਖੂਬ ਕੱਢੀ। ਇਸ ਦਾ ਨਤੀਜਾ ਇਹ ਹੋਇਆ ਕਿ 1½ ਸਾਲ ਤੋਂ ਸਿਆਸਤ ਤੋਂ ਕਿਨਾਰਾ ਕਰੀਂ ਬੈਠੇ ਸ. ਪ੍ਰਕਾਸ਼ ਸਿੰਘ ਬਾਦਲ ਨੂੰ 90-92 ਸਾਲ ਦੀ ਵਡੇਰੀ ਉਮਰ ਵਿੱਚ ਅਕਾਲੀ ਦਲ ਖਾਤਰ ਨਹੀਂ, ਆਪਣੇ ਪੁੱਤਰ, ਖਾਸ ਕਰਕੇ, ਆਪਣੇ ਕੁੰਨਬੇ ਖਾਤਰ ਫੇਰ ਹਥਿਆਰ ਚੁਕਣੇ ਪਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਤੇ ਸਿੱਖ ਸ਼ਹੀਦਾਂ ਤੇ ਬਰਗਾੜੀ ਮੋਰਚੇ ਨੂੰ ਇਕ ਪਾਸੇ ਰੱਖਕੇ ਕਾਂਗਰਸ ਦੀ ਬਦਖੋਈ ਕਰਦੇ ਰਹੇ। ਥਾਂ ਥਾਂ 'ਤੇ ਵਿਰੋਧ ਵੀ ਹੋਇਆ

ਨਾਹਰੇ ਵੀ ਲੱਗੇ ਪਰ "ਬੇ-ਸ਼ਰਮ ਦੀ ਮਾਂ ਦਾ, ਕੁੱਜੇ ਵਿੱਚ ਸਿਰ ਵਾਲੀ" ਕਹਾਵਤ ਦੇ ਤਹਿਤ ਕਾਨਫਰੰਸਾਂ ਕਰਦੇ ਰਹੇ।

1 ਜੂਨ 2018 ਤੋਂ ਪੰਥਕ ਧਿਰਾਂ ਅੱਜ ਵੀ 150 ਦਿਨਾਂ ਤੋਂ ਲਗਾਤਾਰ ਬਰਗਾੜੀ ਵਿਖੇ ਮੋਰਚਾ ਲਾਈਂ ਬੈਠੀਆਂ ਹਨ। ਜਿਸ ਨੂੰ ਦੇਸ਼ ਵਿਦੇਸ਼ ਦੀਆਂ ਸਾਰੀਆਂ ਜਥੇਬੰਦੀਆਂ ਨੇ ਭਰਵਾਂ ਸਾਥ ਦਿੱਤਾ ਹੈ ਤੇ ਦੇ ਰਹੀਆਂ ਹਨ ਪਰ ਬਾਦਲ ਸਾਹਿਬ ਇਕ ਤੋਂ ਬਾਅਦ ਇੱਕ ਗਲਤ ਪੱਤਾ ਖੇਡ ਰਹੇ ਹਨ। ਟਕਸਾਲੀ ਸੀਨੀਅਰ ਲੀਡਰ ਧੜਾ-ਧੜ ਅਸਤੀਫੇ ਦੇ ਰਹੇ ਹਨ। ਪਰ ਅਜੇ ਵੀ ਮੀਸਣੇ, ਹੰਕਾਰੀ ਬਾਦਲ ਬਾਬੇ ਨੂੰ ਪੁੱਤਰ ਮੋਹ, ਪਰਿਵਾਰ ਮੋਹ ਨੇ ਅਜੇਹਾ ਜਕੜਿਆ ਹੋਇਆ ਹੈ ਕਿ ਸਭ ਕੁਝ ਗੁਆਚ ਜਾਣ ਦੇ ਬਾਵਜੂਦ ਵੀ ਡੁੱਬ ਚੁੱਕੀ ਬੇੜੀ ਨੂੰ ਕੰਢੇ 'ਤੇ ਪਾਰ ਲਾਉਣ ਲਈ ਹੰਭਲੇ ਮਾਰ ਰਿਹਾ ਹੈ ਪਰ ਇਹ ਸਭ ਕੁਝ ਹੁਣ ਮੁਮਕਿਨ ਨਹੀਂ। ਆਪਣੀ ਤੇ ਪੰਥ ਦੀ ਹੋਂਦ ਬਚਾਉਣ ਲਈ ਬਾਦਲ ਸਾਹਿਬ ਨੂੰ ਆਪਣੀ ਜ਼ਮੀਰ ਨਾਲ ਸੁਹਿਰਦ ਹੋਕੇ ਵਿਚਰਨ ਦੀ ਲੋੜ ਹੈ ਫੇਰ ਹੀ ਕੋਈ ਹੱਲ ਨਿਕਲ ਸਕਦਾ ਹੈ ਹੁਣ ਰਾਜਨੀਤੀ ਦੀਆਂ ਕਲਾਬਾਜ਼ੀਆਂ ਦਾ ਸਮਾਂ ਲੰਘ ਚੁੱਕਾ ਹੈ। ਉਨ੍ਹਾਂ ਨੂੰ ਇਕ ਗੱਲ ਚੰਗੀ ਤਰ੍ਹਾਂ ਆਪਣੇ ਅੰਦਰ ਬਿਠਾ ਲੈਣੀ ਚਾਹੀਦੀ ਹੈ ਕਿ ਪੰਜਾਬ ਦੇ ਲੋਕ ਭਾਵੇਂ ਉਹ ਸਿੱਖ, ਬ੍ਰਾਹਮਣ, ਖੱਤਰੀ ਜਾਂ ਕਿਸੇ ਵੀ ਜਾਤ ਦੇ ਹੋਣ ਉਨ੍ਹਾਂ ਨੂੰ ਗੁਰੂਆਂ ਦੀ ਬਖਸ਼ਿਸ਼ ਹੈ ਭਾਵੇਂ ਉਹ ਕਿਸੇ ਵੀ ਡੇਰਿਆਂ, ਪੀਰਾਂ ਦੀਆਂ ਮਜ਼ਾਰਾਂ, ਦੇਵੀ ਦੇ ਚਾਲਿਆਂ, ਬਾਬਿਆਂ ਤੇ ਹਾਜ਼ਰੀਆਂ ਭਰਦੇ ਹੋਣ ਪਰ ਇਕ ਗੱਲ ਹਰ ਇੱਕ ਦੇ ਜ਼ਹਿਨ ਵਿੱਚ ਬੈਠੀ ਹੋਈ ਹੈ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਟੱਲ ਆਸਥਾ, ਸਤਿਕਾਰ ਅਤੇ ਸ਼ਰਧਾ ਰੱਖਦੇ ਹਨ। ਇਹੀ ਕਾਰਨ ਕਿ ਹਰ ਇੱਕ ਬਾਦਲਾਂ ਨੂੰ ਦੋਸ਼ੀ ਮੰਨ ਰਿਹਾ ਹੈ। ਸੋ ਸਮੇਂ ਦੀ ਨਜ਼ਾਕਤ ਨੂੰ ਭਾਂਪਦਿਆਂ ਬਾਦਲ ਕੁੰਨਬੇ ਨੂੰ ਆਪਣੀ ਹਾਰ ਮੰਨ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੀ ਜ਼ਿਮੇਵਾਰੀ ਕਬੂਲਣ ਉਪਰੰਤ ਦੋ ਸਿੱਖ ਜੋ ਸ਼ਹੀਦ ਹੋਏ ਅਤੇ ਜ਼ਖਮੀ ਹੋਵੇ ਆਦਿ ਦੀ ਮੁਆਫੀ ਖੁਲ੍ਹੇਆਮ ਸ੍ਰੀ ਦਰਬਾਰ ਸਾਹਿਬ ਵਿਖੇ ਇਕ ਆਮ ਸ਼ਰਧਾਲੂ ਸਿੱਖ ਵਜੋਂ ਜਾ ਕੇ ਮੰਗਣੀ ਚਾਹੀਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਤਖਤਾਂ ਦੇ ਜਥੇਦਾਰਾਂ ਨੂੰ ਆਜ਼ਾਦ ਕਰ ਦੇਣਾ ਚਾਹੀਦਾ ਹੈ ਇਸ ਤੋਂ ਉਪਰੰਤ ਆਪਣੇ ਕੁਨਬੇ ਨੂੰ ਨਾਲ ਲੈਕੇ ਸ੍ਰੀ ਅਕਾਲ ਤਖਤ ਸਾਹਿਬ ਤੇ ਪੁੱਜ ਕੇ ਅਤੀ ਨਿਮਰਤਾ ਤੇ ਸ਼ਰਧਾ ਸਹਿਤ ਜੋ ਇਨ੍ਹਾਂ ਪਾਸ ਰੁਤਬੇ ਹਨ ਉਨ੍ਹਾਂ ਤੋਂ ਤਿਆਗ ਪੱਤਰ ਦੇ ਕੇ, ਪੰਥ ਤੋਂ ਮੁਆਫੀ ਮੰਗ ਕੇ ਜਥੇਦਾਰਾਂ ਤੋਂ ਤਨਖਾਹ ਲੁਆ ਲੈਣੀ ਚਾਹੀਦੀ ਹੈ ਇਸ ਤੋਂ ਬਿਨ੍ਹਾਂ ਇਨ੍ਹਾਂ ਲਈ ਸਾਰੇ ਰਸਤੇ ਬੰਦ ਹੋ ਚੁੱਕੇ ਹਨ। ਤਨਖਾਹ ਪੂਰੀ ਕਰਨ ਉਪਰੰਤ ਵੱਡੇ ਬਾਦਲ ਸਾਹਿਬ ਦਾ ਤਾਂ ਸਿਆਸਤ ਤੋਂ ਲਾਂਭੇ ਹੋ ਜਾਣ ਵਿੱਚ ਹੀ ਭਲਾ ਹੈ ਤੇ ਬਾਕੀ ਕੁੰਨਬੇ ਨੂੰ ਮੁਢ ਤੋਂ ਸਿਆਸੀ ਜੀਵਨ ਸ਼ੁਰੂ ਕਰਨ ਵਿੱਚ ਭਲਾਈ ਹੋਵੇਗੀ।

ਅਕਾਲੀ ਦਲ 98 ਸਾਲ ਪਹਿਲਾਂ ਹੋਂਦ ਵਿੱਚ ਆਇਆ ਸੀ। ਬਹੁਤ ਹੀ ਕੁਰਬਾਨੀਆਂ ਵਾਲੇ ਟਕਸਾਲੀਆਂ ਨੇ ਇਸ ਖਾਤਰ ਬੇਹੱਦ ਮਿਹਨਤ ਕੀਤੀ। ਪੰਥ ਦੀ ਚੜ੍ਹਦੀ ਕਲਾ ਲਈ ਜਦੋ-ਜਹਿਦ ਕੀਤੀ ਪਰ ਜਦੋਂ ਤੋਂ ਸ. ਪ੍ਰਕਾਸ਼ ਸਿੰਘ ਬਾਦਲ ਨੇ ਇਸ ਨੂੰ ਸੰਭਾਲਿਆ ਹੈ ਇਸ ਦੀ ਹੋਂਦ ਨੂੰ ਖਤਰਾ ਹੋ ਗਿਆ ਕਿਉਂਕਿ ਇਨ੍ਹਾਂ ਨੇ ਆਪਣੇ ਪਰਿਵਾਰ, ਰਿਸ਼ਤੇਦਾਰਾਂ ਤੱਕ ਸੀਮਤ ਰੱਖਿਆ। ਅੱਜ ਆਮ ਲੋਕ ਇਸ ਨੂੰ ਅਕਾਲੀ ਦਲ ਨਹੀਂ ਬਾਦਲ ਦਲ ਕਹਿੰਦੇ ਹਨ। ਬਾਦਲ ਸਾਹਿਬ ਨੇ ਆਰ.ਐਸ.ਐਸ. ਨਾਲ ਮਿਲ ਕੇ ਸਿੱਖੀ ਦਾ ਏਨਾ ਕੁ ਨੁਕਸਾਨ ਕਰ ਦਿੱਤਾ ਹੈ ਕਿ ਸਿੱਖੀ ਲਗਭਗ ਇਕ ਸਦੀ ਪਿਛੇ ਪੈ ਗਈ ਹੈ ਕਿਉਂਕਿ ਉਸ ਨੇ ਚਲਾਕੀ ਕਰਕੇ ਸਿੱਖੀ ਦਾ ਜਾਣਬੁਝ ਕੇ ਸਰਬਪੱਖੀ ਵਿਨਾਸ਼ ਕਰਵਾਇਆ ਹੈ। ਗੋਲਕ ਨੂੰ ਰੱਜਕੇ ਲੁਟਿਆ ਹੈ। ਸਿੱਖ ਨੌਜੁਆਨੀ ਨੂੰ ਕੁਰਾਹੇ ਪਾਉਣ ਵਿੱਚ ਰੱਜ ਕੇ ਹਿੱਸਾ ਪਾਇਆ ਹੈ। ਹੁਣ ਤਾਂ ਬਸ ਕਰੋ ਬਾਦਲ ਸਾਹਿਬ ਜੀਓ। ਹੁਣ ਮੈਦਾਨ ਖਾਲੀ ਕਰ ਦਿਓ ਤੇ ਰੱਬ-ਰੱਬ ਕਰੋ ਤੇ ਭੁਲਾਂ ਬਖਸ਼ਾ ਲਵੋ! ਨਹੀਂ ਤਾਂ ਰੱਬ ਹੀ ਰਾਖਾ...!!!

—0—

ਲੜੀਵਾਰ
ਕਿਸ਼ਤ 20

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

ਕ੍ਰਿਤ: ਗਿਆਨੀ ਦਿੱਤ ਸਿੰਘ ਜੀ

ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ
9815985559

ਦੋਹਰਾ.

*ਜੇ ਪਾਰਾਸਰ ਕਥਨ ਨੂੰ ਖੰਡਨ ਦੀ ਸੀ ਲੋੜ।*
*ਤਾਂਤੇ ਵਿਖਮ ਦਖਾਇਕੇ ਦੇਂਦਾ ਉਸਨੂੰ ਤੋੜ॥੧੭॥*

**ਭਾਵ**-ਜੇ ਕਰਕੇ ਸਾਧੂ ਜੀ ਨੂੰ ਪਾਰਾਸਰ ਦੇ ਇਸ ਕਥਨ ਦਾ ਖੰਡਨ ਹੀ ਕਰਨਾ ਸਾ ਤਾਂ ਉਨ੍ਹਾਂ ਨੂੰ ਚਾਹੀਦਾ ਸੀ ਜੋ ਇਸ ਤਰ੍ਹਾਂ ਦੇ ਠੱਠੇ ਨਾਲ ਨਾ ਖੰਡਨ ਕਰਦੇ ਕਿੰਤੂ ਉਹ ਪਾਰਾਸਰ ਜੀ ਦੇ ਦ੍ਰਿਸਟਾਂਤ ਵਿੱਚ ਹੀ ਵਿਖਮਤ ਦਖਾ ਕੇ ਉਸ ਦਾ ਖੰਡਨ ਕਰ ਸਕਦੇ ਸੇ ਜਿਸਨੂੰ ਬੁੱਧਿਮਾਨ ਪੁਰਖ ਬੜੇ ਆਦਰ ਨਾਲ ਸ੍ਵਯਕਾਰ ਕਰਦੇ, ਜਿਸਦਾ ਨਮੂਨਾ ਅਸੀਂ ਪਾਠਕਾਂ ਅੱਗੇ ਪ੍ਰਗਟ ਕਰਦੇ ਹਾਂ।

ਪਾਰਾਸਰ ਜੀ ਨੇ ਜੋ ਦ੍ਵਿਜ ਅਤੇ ਸ਼ੂਦ੍ਰ ਦੀ ਉਤਮ ਅਤੇ ਨਖਿਧਤਾ ਪਰ ਗਊ ਅਤੇ ਗਧੀ ਦਾ ਦ੍ਰਿਸ਼ਾਂਤ ਦਿੱਤਾ ਹੈ ਸੋ ਠੀਕ ਨਹੀਂ ਹੈ, ਕਿਉਂਕਿ ਗਊ ਅਤੇ ਗਧੀ ਵਿੱਚ ਗਧ੍ਰਤ ਜਾਤੀ ਹੋਨ ਕਰਕੇ ਉਨ੍ਹਾਂ ਦੀ ਏਕਤਾ ਹੋਨੀ ਕਠਨ ਹੈ, ਅਰ ਅਨੇਕ ਪ੍ਰਕਾਰ ਦੇ ਯਤਨ ਕਰਨੇ ਤੇ ਭੀ ਗਧੀ ਗਊ ਨਹੀਂ ਬਨ ਸਕਦੀ।

ਪ੍ਰੰਤੂ ਇਸ ਜਗਾ ਦ੍ਵਿਜ ਅਤੇ ਸ਼ੂਦ੍ਰ ਦੀ ਜਾਤੀ ਮਨੁਖਵਤ ਇੱਕ ਹੋਨ ਤੇ ਇਨ੍ਹਾਂ ਦਾ ਐਸਾ ਭੇਦ ਨਹੀਂ ਹੈ ਜੈਸਾ ਪਾਰਾਸਰ ਜੀ ਨੇ ਕਥਨ ਕੀਤਾ ਹੈ, ਜਿਸਤੇ ਪਾਰਾਸਰ ਜੀ ਨੂੰ ਇਸ ਜਗਾ ਇਸ ਤਰ੍ਹਾਂ ਦਾ ਵਿਖਮ ਦਿਸ਼੍ਾਂਤ ਨਹੀਂ ਦੇਣਾ ਚਾਹੀਦਾ ਸੀ ਕਿੰਤੂ ਏਥੇ ਇਹ ਆਖਨਾ ਚਾਹੀਦਾ ਸੀ ਕੇ ਜੈਸੇ ਕਿਰ ਦੁਗਧ ਕਪਲਾਂ-ਗਊ ਦੁਧ ਦੇਨ ਵਾਲੀ ਗੋਰੀ ਗਊ ਨਾਲੋਂ ਅੱਛੀ ਹੈ, ਭਾਵੇਂ ਇਸ ਪਰ ਭੀ ਇਹ ਸ਼ੰਕਾ ਹੋ ਜਾਂਦੀ ਕੇ ਫੰਡਰ ਦੁਧ ਵਾਲੀ ਨਾਲੋਂ ਕਯੋ ਚੰਗੀ ਹੈ, ਪਰ ਦ੍ਰਿਸ਼ਟਾਂਤ ਦੀ ਵਿਖਮਤਾ ਜਾਂਦੀ ਰੈਂਹਦੀ ਪ੍ਰੰਤੂ ਪਾਰਾਸਰ ਜੀ ਨੂੰ ਉਸ ਵੇਲੇ ਦ੍ਰਿਸ਼ਟਾਂਤ ਦੇਨ ਵਿੱਚ ਵਿਖਮਤਾ ਦਾ ਖਯਾਲ ਨਾ ਆਇਆ। ਦੂਸਰਾ ਪਾਰਾਸਰ ਜੀ ਨੂੰ ਇਤਨਾ ਭੀ ਗਯਾਨ ਨਾ ਹੋ ਸਕਯਾ ਕੇ ਗਧੀ ਦਾ ਗਊ ਹੋਨਾਂ ਅਤਯੰਤਾ ਭਾਵ ਹੈ ਪ੍ਰੰਤੂ ਸ਼ੂਦ੍ਰ ਦਾ ਬ੍ਰਾਹਮਣ ਹੋ ਜਾਨਾਂ ਅਰ ਬ੍ਰਾਹਮਣ ਦਾ ਸ਼ੂਦ੍ਰ ਹੋਨਾਂ ਉਸ ਦੇ ਗੁਣ ਕਰਮਾਨੁਸਾਰ ਇੱਕ ਸੁਭਾਵਕ ਬਾਤ ਹੈ ਅਰ ਮਨੂੰਸਿੰਮ੍ਰਿਤੀ ਵਿੱਚ ਮਨੂੰ ਜੀ ਨੇ ਅੰਗੀਕਾਰ ਕੀਤਾ ਹੈ ਜਿਸ ਤੇ ਪਾਰਾਸਰ ਜੀ ਦਾ ਇਹ ਕਥਨ ਠੀਕ ਨਹੀਂ ਹੈ।

ਜੇ ਪਾਰਾਸਰ ਜੀ ਹਠ ਕਰਕੇ ਇਹ ਬਾਤ ਨਾ ਮੰਨਦੇ ਅਰ ਇਹ ਨਿਯਮ ਹੀ ਕਰ ਦੇਂਦੇ ਕੇ ਸ਼ੂਦ੍ਰ ਕਦੇ ਬ੍ਰਾਹਮਣ ਹੋ ਹੀ ਨਹੀਂ ਸਕਦਾ, ਤਾਂ ਉਨ੍ਹਾਂ ਦੇ ਲਜਤ ਕਰਨ ਲਈ ਸਾਧੂ ਦਿਆਨੰਦ ਜੀ ਝਟ ਉਨ੍ਹਾਂ ਦਾ ਹੀ ਦ੍ਰਿਸ਼ਾਂਤ ਪੇਸ਼ ਕਰ ਦੇਂਦੇ ਕੇ ਪਾਰਾਸਰ ਜੀ ਆਪ ਚਾਂਡਾਲਾਂ ਦੀ ਕੰਨਯਾ ਦੇ ਪੇਟੋਂ ਪੈਦਾ ਹੋ ਕੇ ਸ਼ੂਦ੍ਰ ਕਿਉਂ ਨਹੀਂ ਰਹੇ ਅਰ ਆਪ ਬ੍ਰਾਹਮਣ ਕਿਉਂ ਬਣੇ ਹੋ, ਫਿਰ ਆਪਦੇ ਪੁੱਤ੍ਰ ਬਯਾਸ ਜੀ ਮਾਛਣ ਦੇ ਪੇਟੋਂ ਪੈਦਾ ਹੋ ਕੇ ਬ੍ਰਹਮਣ ਕਿਉਂ ਬਣ ਬੈਠੇ ਹਨ ਜਿਸਤੇ ਆਪ ਦੋਨੋ ਬਾਪ ਬੇਟੇ ਸ਼ੂਦ੍ਰ ਹੋ।

ਆਸਾ ਪੈਂਦੀ ਹੈ ਕੇ ਜੇ ਦਿਆਨੰਦ ਜੀ ਪੈਰਾਸਰ ਜੀ ਨੂੰ ਇਸ ਤਰ੍ਹਾਂ ਧਰ ਕੇ ਲੈਂਦੇ ਤਦ ਉਨ੍ਹਾਂ ਪਾਸ ਕੋਈ ਉਕਤੀ ਯਾ ਯੁਕਤੀ ਨਹੀਂ ਸੀ ਜੋ ਸਾਧੂ ਦੇ ਅੱਗੇ ਪੇਸ਼ ਕਰ ਸਕਦੇ ਪ੍ਰੰਤੂ ਸਾਧੂ

ਅਪਨੀ ਸਥੂਲ ਬੁੱਧਿ ਦੇ ਪ੍ਰਤਾਪ ਐਵੇਂ ਲਠ ਮਾਰ ਹੋ ਕੇ ਅਤਵਿੰਗ ਡਾਂਟਨ ਲਗ ਗਏ ਜਿਸ ਤੇ ਪਾਰਾਸਰ ਦੇ ਕਥਨ ਦਾ ਉਨ੍ਹਾਂ ਨੂੰ ਖੰਡਨ ਕਰਨਾ ਨਹੀਂ ਆਇਆ।

ਦਵੈਯਾ

*ਗਊ ਗਧੀ ਦੇ ਵਿੱਚ ਸਾਧ ਜੇ ਭੇਦ ਨਹੀਂ ਹੈ ਰਾਈ।*
*ਤਾਂਤੇ ਹੈ ਸਮ ਦ੍ਰਿਸ਼ਟੀ ਤੇਰੀ ਸੰਤਾਂ ਵਾਲੀ ਪਾਈ।*
*ਊਚ ਨੀਚ ਅਰ ਵਿਖ ਅੰਮ੍ਰਿਤ ਮਹਿ ਏਕੋ ਰੂਪ ਨਿਹਾਰਾ।*
*ਸਭ ਵਿਧ ਸਭ ਦਾ ਹੋ ਹਿਤਕਾਰੀ ਸਾਰਾ ਭੇਦ ਨਿਵਾਰਾ॥੧੮॥*
*ਪਰ ਇਹ ਸਾਰਾ ਕਥਨ ਸਾਧਦਾ ਮੁਖ ਤੇ ਹੀ ਹੈ ਪਯਾਰੇ।*
*ਪਰ ਅੰਦਰ ਤੇ ਹੋਰ ਬਾਤ ਹੀ ਪ੍ਰਗਟ ਕਰੀ ਵਿਚਾਰੇ।*
*ਗਊਆਂ ਕਾਰਨ ਦੇਖੋ ਲੋਗੋ ਕਰਣਾ ਨਿਧੀ ਬਨਾਈ।*
*ਓਹੋ ਕਰਣਾ ਦੱਸੋ ਕਯੋਂ ਨਾ ਗਧੀਆਂ ਉਪਰ ਆਈ॥੧੯॥*
*ਗੋਰਖਯਾ ਦੇ ਕਾਰਨ ਜੋ ਗੋ ਕਰਣਾ ਨਿਧੀ ਬਨਾਂਦਾ।*
*ਗਰਧਵ ਕਰਣਾ ਨਿਧੀ ਵਾਸਤੇ ਕਯੋਂ ਨਾ ਕਲਮ ਉਠਾਂਦਾ।*
*ਜੈਸ ਲਾਭ ਗਊ ਦੇ ਦੱਸੇ ਸਭ ਲੋਗਾਂ ਦੇ ਤਾਂਈ।*
*ਫਿਰ ਆਖੀ ਇਸ ਉਤਮ ਪਸ਼ੂ ਦੀ ਰੱਖਯਾ ਕੀਜੋ ਭਾਈ॥੨੦॥*
*ਜਿਸਤੇ ਕਰਣਾਂ ਦੀ ਹੈ ਪਾਤ੍ਰ ਏਹੁ ਗਊ ਸੁਖਦਾਤੀ।*
*ਪਾਲਨ ਕਰੇ ਏਸਦਾ ਮਨਤੇ ਜੋ ਹੈ ਆਰਯ ਜਾਤੀ॥*
*ਇਸੀ ਤਰ੍ਹਾਂ ਫਿਰ ਗਧੀਆਂ ਦੇ ਜੋ ਗੁਣ ਹਨ ਅਧਕ ਪਯਾਰੇ।*
*ਸੋ ਅਪਨੇ ਮੁਖਤੇ ਉਸ ਸਾਧੂ ਕਿਉਂ ਨਾ ਤਦੋਂ ਉਚਾਰੇ॥੨੧॥*
*ਪਾਰਾਸਰ ਪਰ ਦੋਖ ਲਗਾਇਆ ਆਪ ਨਹੀਂ ਯਸ ਲੀਤਾ।*
*ਜਿਸਤੇ ਗਧੀਆਂ ਉਪਰ ਉਸਨੇ ਕੋ ਉਪਕਾਰ ਨ ਕੀਤਾ।*
*ਜਿਕੁਰ ਗਊਆਂ ਤੇ ਲੈ ਮਤਲਬ ਦੁੱਧ ਲੈਨ ਦਾ ਭਾਈ।*
*ਤਿਉ ਗਧੀਆਂ ਭੀ ਭਾਰ ਸਾਧ ਦਾ ਲੈਸਨ ਪੀਠ ਉਠਾਈ॥੨੨॥*
*ਜਿਸਤੇ ਆਪ ਸੁਖਾਲਾ ਜਾਸੀ ਬਿਸਤਰ ਖੋਤੇ ਧਰ ਕੇ।*
*ਹੋਰ ਪੋਥੀਆਂ ਵਰਤਨ ਜਿਤਨੇ ਲੱਦ ਤਰੇ ਜਬ ਘਰ ਕੇ॥*
*ਏਹੋ ਜੇਹਾ ਪਸ਼ੂ ਭਲਾ ਕਦ ਹੱਥ ਕਿਸੇ ਦੇ ਆਵੇ॥*
*ਢੋਵੇ ਭਾਰ ਮੁਫਤ ਦਾ ਜੋਈ ਰੂੜੀ ਪਰ ਚਰ ਖਾਵੇ॥੨੩॥*

**ਭਾਵ**-ਜੋ ਸਾਧ ਨੇ ਇਹ ਕਿਹਾ ਹੈ ਕੇ ਜਿਸ ਤਰ੍ਹਾਂ ਦੁੱਧ ਦੀ ਇੱਛਾ ਵਾਸਤੇ ਗਊ ਦੀ ਪੂਜਾ ਘਾਸ ਪਾਉਨ ਦੀ ਕਰਨੀ ਚਾਹੀਦੀ ਹੈ ਇੰਸੇ ਤਰ੍ਹਾਂ ਭਾਰ ਉਠਾਉਨ ਲਈ ਗਧੀ ਦੀ ਭੀ ਕਰਨੀ ਜੋਗ ਹੈ ਸੋ ਬੇਸ਼ੱਕ ਠੀਕ ਸਮਝੀ ਜਾਂਦੀ ਪਰ ਜੇ ਕਦੇ ਸਾਧੂ ਜੀ ਨੇ ਜਿਸ ਤਰ੍ਹਾਂ ਗੋ ਕਰਣਾ ਨਿਧੀ ਬਨਾਈ ਹੈ ਇਸੇ ਤਰ੍ਹਾਂ ਗਰਧਵ ਕਰਣਾ ਨਿਧੀ ਬਨਾ ਦੇਂਦੇ, ਅਰ ਜਿਸ ਤਰ੍ਹਾਂ ਗਊ ਦੇ ਗੋ ਕਰਣਾ ਨਿਧੀ ਵਿੱਚ ਲਾਭ ਦੱਸੇ ਹਨ ਇਸੇ ਤਰ੍ਹਾਂ ਗਧੀ ਦੇ ਲਾਭ ਭੀ ਪ੍ਰਗਟ ਕਰਦੇ ਜੈਸਾ ਕੇ 'ਸੀਤ ਉਸ਼ਨ ਸਿਰ ਪਰ ਸਹੈ ਥਾਕਿਆ ਭਾਰ ਚਲਾਇ। ਸੰਤੋਖੀ ਚਾਰਾ ਚਰੇ ਗਰਧਭ ਤੀਨ ਸੁਭਾਇ" ਆਦਿਕ ਗੁਣ ਨੀਤੀ ਵਿੱਚ ਦੱਸੇ ਹਨ ਸੋ ਪ੍ਰਗਟ ਕਰਦੇ, ਜਿਸਤੇ ਲੋਗ ਗਧਿਆਂ ਦੀ ਭੀ ਰੱਖਯਾ ਕਰਦੇ, ਇਸੀ ਤਰ੍ਹਾਂ ਉਸ ਦੇ ਦੁੱਧ ਦੀ ਭੀ ਪ੍ਰਸੰਸਾ ਕਰਦੇ ਕੇ ਗਧੀ ਦਾ ਦੁਧ ਸਭ ਦੁੱਧਾਂ ਨਾਲੋਂ ਸੀਤਲ ਹੈ ਜਿਸਤੇ ਅੰਗ੍ਰੇਜ਼ ਅਪਨੇ ਬੱਚਿਆਂ ਨੂੰ ਗਧੀ ਦਾ ਦੁੱਧ ਵੱਡੇ ਪ੍ਰੇਮ ਨਾਲ ਪਲਾਉਂਦੇ ਹਨ, ਤਾਂਤੇ ਐਸੇ ਸੁਖਦਾਈ ਗਧਾ ਪਸ਼ੂ ਦੀ ਪਾਲਨਾਂ ਕਰਨੀ ਆਰੀਯ ਪੁਰਖਾਂ ਦਾ ਅਵਸ਼ਯ ਕਰਤਲਯ ਹੈ।

ਦੋਹਰਾ

*ਹੁੰਦਾ ਲਾਭ ਸੁਕਾਰ ਨੂੰ ਅਰ ਲੋਗਾਂ ਦਾ ਪੁੰਨ।*
*ਕਮਸੀਰੇਟਨ ਰੋਂਵਦੀ ਅੱਖੀਂ ਮਾਰ ਘਸੁੰਨ॥੨੪॥*
*ਬਨੇ ਬਨੋ ਲੱਭਦੇ ਗਧੇ ਦੇਸ਼ ਵਿੱਚ ਫੇਰ।*
*ਸਾਧੂ ਦਾ ਉਪਕਾਰ ਇਹ ਹੁੰਦਾ ਜਗ ਤੇ ਢੇਰ॥੨੫॥*
*ਪਰ ਨਾ ਸੁੱਝਿਆ ਸਾਧ ਨੂੰ ਕਰਨਾ ਐਸਾ ਕਾਮ।*
*ਜਿਸਤੇ ਨੇਕੀ ਨਾਲ ਸਭ ਲੈਂਦੇ ਉਸਦਾ ਨਾਮ॥੨੬॥*

**ਭਾਵ**-ਜੇ ਸਾਧੂ ਦਿਆਨੰਦ ਜੀ ਇੱਕ ਇਸੇ ਤਰ੍ਹਾਂ ਗੋ ਕਰਣਾ ਨਿਧੀ ਦੇ ਨਾਲ ਗਧੀ ਕਰਣਾ ਨਿਧੀ ਭੀ ਬਨਾ ਦੇਂਦੇ ਤਦ ਉਹ ਸੁਕਾਰ ਨੂੰ ਅਤੀ ਸੁਖਦਾਈ ਹੋ ਜਾਂਦੀ ਅਰ ਇਨ੍ਹਾਂ ਆਰੀਯ ਵਰਤੀ ਆਰੀਯ ਭਾਈਆਂ ਨੂੰ ਪੁੰਨ ਕਰਨ ਦਾ ਸਮਯ ਮਿਲ

ਜਾਂਦਾ, ਕਿਉਂਕਿ ਸਰਕਾਰ ਨੂੰ ਕਮਸੀਰੇਟ ਦੇ ਮਹਕਮੇਂ ਵਾਸਤੇ ਗਧਿਆਂ ਦੀ ਭਾਰ ਬਰਦਾਰੀ ਲਈ ਬਹੁਤ ਹੀ ਲੋੜ ਪੈਂਦੀ ਹੈ ਅਰ ਗਧੇ ਨ ਮਿਲਨੇ ਦੇ ਕਾਰਨ ਬਹੁਤ ਨੁਕਸਾਨ ਹੁੰਦਾ ਹੈ ਜਿਸ ਤੇ ਹਾਰ ਕੇ ਇੱਕ ਕਮੇਟੀ ਖਾਸ ਗਧੇ ਅਤੇ ਖਚਰਾਂ ਦੇ ਵਾਸਤੇ ਹੀ ਬਨਾਈ ਗਈ ਹੈ ਪ੍ਰੰਤੂ ਜੇ ਗ੍ਰਧਵ ਕਰਣਾਂ ਨਿਧੀ ਦੇ ਪ੍ਰਚਾਰ ਕਰਕੇ 'ਗ੍ਰਧਵ ਰਖਨੀ ਸਭਾ' ਬਨ ਜਾਂਦੀ ਤਦ ਬਹੁਤ ਹੀ ਲਾਭ ਪਹੁੰਚਦਾ ਤੇ ਸਾਧੂ ਦਿਆਨੰਦ ਜੀ ਸਾਹਿਬ ਭੀ ਧੰਨਯ ਵਾਦ ਦੇ ਜੋਗ ਹੁੰਦੇ।

ਇਸ ਤੇ ਬਿਨ੍ਹਾਂ ਭਾਰਤ ਵਰਸ਼ ਦੀ ਆਰੀਯ ਸੰਤਾਨ ਨੂੰ ਪੁੰਨ ਦਾਨ ਦਾ ਪ੍ਰਚਾਰ ਕਰਨ ਲਈ ਭੀ ਰਸਤਾ ਹੋਰ ਖੁਲ ਜਾਂਦਾ, ਕਿਉਂਕਿ ਗੋ ਕਰਣਾ ਨਿਧੀ ਨੂੰ ਪੜ੍ਹ ਕੇ ਸਾਡੇ ਆਰੀਯ ਭਾਈਆਂ ਦੇ ਦਿਲ ਵਿੱਚ ਗਊਆਂ ਦੀ ਰੱਖਯਾ ਦਾ ਇਤਨਾਂ ਪ੍ਰੇਮ ਹੋ ਗਿਆ ਸਾ ਜੋ ਇੱਕ ਗੋਰਖਨੀ ਸਭਾ ਕਾਇਮ ਕੀਤੀ ਸੀ, ਜਿਸਦਾ ਮਨੋਰਥ ਗਊਆਂ ਦੀ ਰੱਖਯਾ ਦਾ ਸੀ, ਉਸ ਸਭਾ ਨੇ ਬਹੁਤ ਸਾਰੀਆਂ ਗਊਆਂ ਕਠੀਆਂ ਕੀਤੀਆਂ ਅਰ ਲੈ ਕੇ ਗੰਗਾ ਜੀ ਪਰ ਨੂੰ ਤੁਰ ਪਏ, ਉਸ ਵੇਲੇ ਉਨ੍ਹਾਂ ਗਊਆਂ ਦੇ ਐਸੇ ਭਾਗ ਉਦੇ ਹੋਏ ਸੇ ਜੋ ਹਰ ਇੱਕ ਜਗ੍ਹਾ ਪਰ ਉਨ੍ਹਾਂ ਦੀ ਆਰੀਯ ਲੋਗ ਸੇਵਾ ਕਰਦੇ ਸਨ ਜਦ ਉਹ ਗਊਆਂ ਦਾ ਗੱਲਾ ਲੁਦੇਹਾਣੇ ਵਿੱਚ ਪਹੁੰਚਿਆ ਤਦ ਉਥੋਂ ਦੇ ਲੋਗਾਂ ਨੇ ਉਨ੍ਹਾਂ ਨੂੰ ਘਾਸ ਦੀ ਜਗ੍ਹਾ ਲਡੂ ਮਠਾਈ ਪਾਈ ਅਰ ਆਖਦੇ ਹਨ ਕੇ ਲੱਡੂ ਗਊਆਂ ਦੇ ਪੈਰਾਂ ਵਿੱਚ ਰੁਲਦੇ ਸੇ ਅਰ ਵੱਡੀ ਸਰਧਾ ਨਾਲ ਲੋਗ ਉਨ੍ਹਾਂ ਨੂੰ ਦੇਖਨ ਆਉਂਦੇ ਸੇ॥

ਭਾਵੇਂ ਸਾਧੂ ਜੀ ਦੀ ਇਸ ਗੋ ਕਰਣਾਨਿਧੀ ਪਰ ਅਮਲ ਕਰਨ ਵਾਲੀ ਕਮੇਟੀ ਦੇ ਹੱਥੋਂ ਗਊਆਂ ਦੀ ਰੱਖਯਾ ਦੇ ਸਵਾਇ ਹਾਨੀ ਹੀ ਹੋਈ ਸੀ ਕਿਉਂਕਿ ਉਨ੍ਹਾਂ ਦੇ ਰਹਨੇ ਲਈ ਗੰਗਾ ਜੀ ਪਰ ਕੱਨਖੜ ਦੇ ਪਾਸ ਜਗਾ ਲੀਤੀ ਗਈ ਅਰ ਉਥੇ ਹੀ ਚਰ ਕੇ ਰਾਤ ਨੂੰ ਬਾੜੇ ਅੰਦ੍ਰ ਕੱਠੀਆਂ ਕੀਤੀਆਂ ਜਾਂਦੀਆਂ ਸਨ ਪਰ ਜਦ ਗਊਆਂ ਦੀ ਸ਼ੇਰਾਂ ਨੂੰ ਖਬਰ ਲੱਗੀ ਤਦ ਮਾਰਨ ਆ ਪਏ ਜਿਸ ਪਰ ਬਹੁਤ ਸਾਰੀਆਂ ਗਊਆਂ ਸ਼ੇਰਾਂ ਨੇ ਮਾਰ ਲਈਆਂ ਅਤੇ ਬਾਕੀ ਦੀਆਂ ਸਰਦੀ ਦੇ ਨਾਲ ਮਰ ਗਈਆਂ ਜਿਸ ਤੇ ਇਹ ਗੋ ਉਪਕਾਰ ਦੀ ਜਗਾ ਗੋ ਅਪਕਾਰ ਹੋਇਆ।

ਇਸੀ ਤਰ੍ਹਾਂ ਜੇ ਗ੍ਰਧਵ ਰੱਖਨੀ ਸਭਾ ਭੀ ਬਣ ਜਾਂਦੀ ਤਾਂ ਹੋ ਸਕਦਾ ਸੀ ਕੇ ਕਦੇ ਗਧਿਆਂ ਨੂੰ ਭੀ ਲੱਡੂ ਖਾਣ ਦਾ ਮੌਕਾ ਮਿਲ ਜਾਂਦਾ ਅਰ ਆਮ ਲੋਗ ਇਨ੍ਹਾਂ ਨਾਲ ਚੰਗਾ ਸਲੂਕ ਕਰਦੇ, ਪ੍ਰੰਤੂ ਸ਼ੋਕ ਹੈ ਜੋ ਸਾਧੂ ਜੀ ਨੇ ਜਬਾਨੀ ਤਾਂ ਗਊ ਸਮਾਨ ਹੀ ਗਧੀ ਦੀ ਰੱਖਯਾ ਦੱਸੀ ਪਰ ਵਕਤ ਕੇ ਨਾ ਦਖਾਈ।

ਇਸਤੇ ਬਿਨਾਂ ਜੋ ਸਾਧੂ ਜੀ ਨੇ ਗਊ ਦੀ ਬਾਬਤ ਇਹ ਕਥਨ ਕੀਤਾ ਹੈ ਕੇ 'ਘਾਸ ਜਲ ਇਤਯਾਦਿਕ ਸੇ ਉਸਕੀ ਰੱਖਯਾ ਕਰਨਾ ਸੋ ਭੀ ਦੁੱਧਾਦਿਕ ਪ੍ਰਯੋਜਨ ਕੇ ਵਾਸਤੇ ਅੰਨਥਾ ਨਹੀਂ।

## ਦੋਹਰਾ

*ਇਸ ਪਰ ਮੈਂ ਹਾਂ ਪੁਛਦਾ ਬਿਨਾਂ ਦੁੱਧ ਜੋ ਗਾਇ।*
*ਬਿਨਾਂ ਪ੍ਰਯੋਜਨ ਖੜੀ ਸੋ ਭੁੱਖੀ ਹੀ ਮਰ ਜਾਇ ? ੨੭॥*

ਭਾਵ-ਸਾਧੂ ਜੀ ਨੇ ਇਹ ਜੋ ਆਗਯਾ ਦਿੱਤੀ ਹੈ ਕੇ ਗਊ ਦੀ ਘਾਸਾਦਿਕ ਸੇਵਾ ਤਾਂ ਕਰਨੀ ਜੇ ਦੁੱਧ ਦੇਵੇ ਨਹੀਂ ਹੋਰ ਐਵੇ 'ਨਾ ਕਰਨੀ, ਇਸ ਪਰ ਮੈਂ ਪੁੱਛਦਾ ਹਾਂ ਕੇ ਜੋ ਗਊ ਦੁੱਧ ਨਹੀਂ ਦਿੰਦੀ ਉਸਨੂੰ ਕਯਾ ਕਰਨਾ ਚਾਹੀਦਾ ਹੈ, ਕਿੰਤੂ ਉਹ ਘਰ ਤੇ ਕੱਢ ਦੇਨੀ ਚਾਹੀਏ ਯਾ ਭੁੱਖੀ ਹੀ ਮਾਰ ਦੇਨੀ ਜੋਗ ਹੈ, ਇਸ ਪਰ ਸਾਧੂ ਜੀ ਨੇ ਕੁਛ ਨਹੀਂ ਦੱਸਿਆ, ਸਾਡੇ ਖਯਾਲ ਵਿੱਚ ਤਾਂ ਇਹ ਖਯਾਲ ਬਹੁਤ ਹੀ ਸ੍ਵਾਰਥ ਪਰਤਾਪ ਵਾਲਾ ਹੈ ਜੋ ਜਦ ਤਕ ਦੁੱਧ ਦੇਵੇ ਉਤਨਾਂ ਚਿਰ ਤਾਂ ਘਾਸਾਦਿਕ ਪਾਵੇ ਅਰ ਜਦ ਦੁੱਧ ਦੇਨੋ ਹਟ ਗਈ ਤਦੇ ਉਸ ਪਰ ਕੈਹਰ ਕਰਨਾ ਅਰੰਭ ਦਿੱਤਾ ਜਿਸਤੇ ਇਹ ਨੀਤੀ ਨਿਮਨ ਲੋਗਾਂ ਦਾ ਕੰਮ ਨਹੀਂ ਹੈ, ਸੋ ਗੋ ਨੀਤੀ ਵਾਲੇ ਤਾਂ ਐਸਾ ਉਪਦੇਸ਼ ਕਰਦੇ ਹਨ ਕੇ "ਕਰ ਹੈ ਕਰਣਾ ਬ੍ਰਿਧਤੇ ਪਸ਼ਤੇ" ਅਰਥਾਤ ਮਹਾਤਮਾਂ ਪੁਰਖ ਬ੍ਰਿਧਾਂ ਅਤੇ ਪਸ਼ੂਆਂ ਪਰ ਕ੍ਰਿਪਾ ਕਰਦੇ ਰਹਨ, ਕਿਉਂਕੇ ਇਹ ਅਸਮਰਥ ਹੁੰਦੇ ਹਨ।

<u>ਚਲਦਾ</u>

ਚਲਦਾ

---0---

ਲੜੀਵਾਰ
ਕਿਸ਼ਤ 30

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

**ਸ੍ਰੀ ਗੁਰੂ ਦਸਮੇਸ਼ ਜੀ ਨੇ ਜੰਗ ਕਰਨ ਲਈ ਪੱਕਾ ਇਰਾਦਾ ਕਰ ਕੇ ਚਮਕੌਰ ਪਹੁੰਚਣਾ**

ਦਸ ਲੱਖ ਫੌਜ ਦੇ ਔਣ ਦੀ ਖਬਰ ਸੁਣਕੇ,
ਸਤਿਗੁਰ ਚੱਲ ਚਮਕੌਰ ਨੂੰ ਆਏ ਸਿੱਖੋ।
ਦੱਖਣ ਦਿਸ਼ਾ ਵੱਲ ਬਾਗ ਵਿੱਚ ਜਾਇ ਬੈਠੇ,
ਕਲਗੀ ਸੀਸ ਪਰ ਅੰਵ ਸੁਹਾਏ ਸਿੱਖੋ।
ਮਨੋ ਬਾਗ ਹਨੇਰੜੀ ਰਾਤ ਕਾਲੀ,
ਚੰਦ ਚੌਧਵੀਂ ਚਮਕ ਦਿਖਾਏ ਸਿੱਖੋ।
ਸਜਿਆ ਸਬਜ਼ ਸਰਾਬਨ ਮਹਾਨ ਸੁੰਦਰ,
ਗੋਸ਼ੇ ਸੁਇਨ ਦੇ ਖੂਬ ਦਿਖਾਏ ਸਿੱਖੋ।
ਦੀਪਤ ਹੋ ਰਹੀ ਹੈ ਚੰਦ੍ਰਹਾਸ ਸੋਹਣੀ,
ਜਿਸ ਦੀ ਮੁੱਠ ਸੁਵਰਨ ਸੁਭਾਏ ਸਿੱਖੋ।
ਚਿਹਰਾ ਚੰਦ ਮਾਨਿੰਦ ਹੈ ਚੰਦ ਚਿੱਟਾ !
ਚੰਦ ਚੰਦਰਾ ਦੇਖ ਸ਼ਰਮਾਏ ਸਿੱਖੋ।
ਸਜੀ ਗਾਤਰੇ ਸਬਜ਼ ਤਲਵਾਰ ਬਾਕੀ,
ਚਿੱਟਾ ਹੱਥ ਪਰ ਬਾਜ਼ ਸੁਹਾਏ ਸਿੱਖੋ।
ਕੱਸੇ ਕਮਰ ਨਿਖੰਗ ਖਤੰਗ ਖਪਰੇ,
ਭੱਥੇ ਤੀਰਾਂ ਦੇ ਸੱਪ ਝੁਕਾਏ ਸਿੱਖੋ।
ਇਕ ਇਕ ਤੀਰ ਦੀ ਮੁਖੀ ਪਰ ਇਕ ਤੋਲਾ,
ਸੋਨਾ ਲੱਗਿਆ ਤੀਰ ਜੜਾਏ ਸਿੱਖੋ।
ਸਨੱਧ ਬੱਧ ਹੋ ਕੇ ਦੂਲਾ ਸ਼ੇਰ ਬੈਠਾ,
ਦੇਖੋ ਕਿਸ ਤਰ੍ਹਾਂ ਭਾਣਾ ਵਰਤਾਏ ਸਿੱਖੋ।
ਨਮੋ ਜੁੱਧ ਜੁੱਧੇ, ਨਮੋ ਕਲਹਿ ਕਰਤਾ,
ਮਹਾ ਕਾਲ ਹੀ ਕਾਲ ਅਲਾਏ ਸਿੱਖੋ।
ਪ੍ਰਭਾ, ਤੇਜ ਕ੍ਰਾਂਤੀ ਦਾ ਪੁੰਜ ਬਣਿਆ,
ਕੇਹੜਾ ਸਾਹਮਣੇ ਅੱਖ ਲੜਾਏ ਸਿੱਖੋ।
ਆਪਾ ਵਾਰ ਕੇ, ਵਾਰਨੇ ਲਈ ਆਇਆ,
ਕੌਤਕ ਨਵੇਂ ਤੋਂ ਨਵੇਂ ਰਚਾਏ ਸਿੱਖੋ।
ਕਲਗੀ ਝੂਲਦੀ ਸੀਸ ਪਰ ਅੰਵ ਜਾਪੇ,
ਮਨੋ ਧਰਮ ਦੀ ਧ੍ਵਜਾ ਫਹਰਾਏ ਸਿੱਖੋ।
ਤੇਗ ਲੱਸਦੀ ਬਿਜਲੀ ਚਮਕਦੀ ਹੈ !
ਜਿਨ੍ਹੇ ਦਲਾਂ ਦੇ ਦਲ ਖਪਾਏ ਸਿੱਖੋ।
ਬੱਸ 'ਕੇਸਰੀ' ਕ੍ਰਿਤਘਣ ਦੇਸ਼ ਉੱਤੇ,
ਸਭ ਕੁਝ ਰੋਹੜਨੇ ਨੂੰ ਏਥੇ ਆਏ ਸਿੱਖੋ।

**ਪੰਜਾਂ ਸਿੰਘਾਂ ਨੇ ਸਾਹਿਬਜ਼ਾਦਿਆਂ ਸਮੇਤ ਇਸੇ ਬਾਗ ਵਿੱਚ ਸ੍ਰੀ ਗੁਰੂ ਕਲਗੀਧਰ ਜੀ ਨੂੰ ਆ ਕੇ ਮਿਲਣਾ**

ਪੰਜ ਸਿੰਘ ਇਸ ਬਾਗ ਵਿੱਚ ਮਿਲੇ ਆ ਕੇ,
ਨਾਲ 'ਸਿੰਘ ਅਜੀਤ' ਸੀ ਬੀਰ ਵੱਡੇ।
ਖੂਨ ਟਪਕਦਾ ਕੱਪੜੇ ਲਾਲ ਰੰਗੇ !
ਫੱਟੜ ਜਿਨ੍ਹਾਂ ਦੇ ਹੋਏ ਸਰੀਰ ਵੱਡੇ।
ਦਿੱਤੀ ਖਬਰ ਦਸਮੇਸ਼ ਨੂੰ ਜੰਗ ਦੀ ਆ,
ਜੂਝੇ ਜਿਸ ਤਰ੍ਹਾਂ ਸਿੰਘ ਗੰਭੀਰ ਵੱਡੇ।
ਸਿੰਘ ਮਰੇ, ਪਰ ਮਾਰ ਕੇ ਵੈਰੀਆਂ ਨੂੰ,
ਕਿਤੇ ਦਲਾਂ ਦੇ ਦਲ ਅਧੀਰ ਵੱਡੇ।
ਉਦੇ ਸਿੰਘ, ਸ਼ਹੀਦ ਹੋ ਗਏ ਸਤਿਗੁਰ !
ਜੋ ਸੀ ਖਾਲਸਾ ਵਿੱਚ ਰਣਧੀਰ ਵੱਡੇ।
ਸੋਧ ਸੋਧ ਕੇ ਮਾਰਿਆ ਤੁਰਕ ਦਲ ਹੈ,
ਵੱਢੇ ਛਾਂਟ ਕੇ ਦੁਸ਼ਟ ਸਰੀਰ ਵੱਡੇ।
ਪੂੰਜੀ ਖਾਲਸੇ ਦੀ ਭਾਵਵੇਂ ਮੁੱਕ ਚੁੱਕੀ,
ਐਪਰ ਦੁਸ਼ਟ ਵੀ ਹੋਏ ਦਿਲਗੀਰ ਵੱਡੇ।
ਉਜਬਕ ਸਿੰਘਾਂ ਵਿਚਾਲਿਓਂ ਮੁੱਛ ਦਿੱਤੇ,
ਵਾਢੀ ਤੱਛਦਾ ਜਿਵੇਂ ਛਤੀਰ ਵੱਡੇ।
ਕੋਈ ਚੋਣਵੇਂ ਸਿਪਹ ਸਾਲਾਰ ਮਾਰੇ,
ਲੇਟੇ ਖਾਕ ਵਿੱਚ ਪਏ ਅਮੀਰ ਵੱਡੇ।
ਨਹੀਂ ਮਾਵਾਂ ਨੂੰ ਪੁੱਤ ਸਿਆਣ ਸੱਕੇ,

ਵਿਛੜ ਭੈਣਾਂ ਤੋਂ ਗਏ ਵੀਰ ਵੱਡੇ।
ਜੰਗ ਜਿੱਤਿਆਂ 'ਸਿੰਘ ਅਜੀਤ' ਜੀ ਨੇ,
ਦਲ ਦੁਸ਼ਮਨਾਂ ਦੇ ਦਿਤੇ ਚੀਰ ਵੱਡੇ।
ਸਰਸੇ ਪਾਰ ਹੀ ਸ਼ੱਤ੍ਰ ਰੋਕ ਲੀਤੇ,
ਮੋਹਰੇ ਖੜ ਗਏ ਥੰਮ੍ਹ ਸਧੀਰ ਵੱਡੇ।
ਜਿਹੜੇ ਖਾਨ ਪਠਾਨ ਸਨ ਵੀਰ ਬਾਂਕੇ,
ਪਾੜ ਪਾੜ ਕੀਤੇ ਲੀਰ ਲੀਰ ਵੱਡੇ।
ਲੋਹਾ ਲੋਹੇ ਦੇ ਨਾਲ ਖੜਕਾ ਦਿੱਤਾ,
ਵਰਖਾ ਵਾਂਗ ਵਰਸਾਏ ਸਨ ਤੀਰ ਵੱਡੇ।
ਦੁਸ਼ਮਨ ਦੰਗ ਦਸਮੇਸ਼ ਜੀ ਹੋ ਗਿਆ ਸੀ,
ਹੱਥ ਸਿੰਘਾਂ ਦੇ ਬੇਨਜ਼ੀਰ ਵੱਡੇ।
ਚਿੰਤਾ, ਫਿਕਰ ਗਮ 'ਕੇਸਰੀ' ਕਿ ਸਾਨੂੰ,
ਸਾਡੇ ਸੀਸ ਉੱਤੇ ਹੱਥ ਦਸਤਗੀਰ ਵੱਡੇ।

## ਦਸਮੇਸ਼ ਜੀ ਨੇ ਦਸ ਲੱਖ ਨਵੀਂ ਆ ਰਹੀ ਫੌਜ ਦੀ ਸਿੰਘਾਂ ਨੂੰ ਖ਼ਬਰ ਦੇਣੀ ਤੇ ਆਪਣਾ ਇਰਾਦਾ ਦੱਸਣਾ

ਸਤਿਗੁਰ ਸਿੰਘਾਂ ਨੂੰ ਅੰਵ ਫੁਰਮਾਨ ਲੱਗੇ,
ਲੜਨਾ ਏਸ ਥਾਂ ਖਾਲਸਾ ਸ਼ਾਨ ਸਾਡੀ।
ਏਥੋਂ ਹਿੱਲਣਾ ਕੈਰਤਾ ਗਿਣੀ ਜਾਊ,
ਹੋਵੇ ਲੋਕ ਪਰਲੋਕ ਵਿੱਚ ਹਾਨਿ ਸਾਡੀ।
ਲੋਕੀ ਕਹਿਣਗੇ ਜੰਗ ਤੋਂ ਡਰ ਗਏ ਨੇ !
ਨਿੰਦਾ ਇਸ ਤਰ੍ਹਾਂ ਕਰੂ ਜਹਾਨ ਸਾਡੀ।
ਨਾਲੇ ਹੌਂਸਲਾ ਵਧੂਗਾ ਦੁਸ਼ਮਨਾਂ ਦਾ,
ਸਮਝ ਲੈਣਗੇ ਢਿੱਲੀ ਕਮਾਨ ਸਾਡੀ।
ਕਰੋ ਟਾਕਰਾ ਇਸੇ ਥਾਂ ਜ਼ਾਲਮਾਂ ਦਾ,
ਜਦੋਂ ਤੀਕ ਹੈ ਜਾਨ ਵਿੱਚ ਜਾਨ ਸਾਡੀ।
ਫੌਜ ਦਿੱਲੀਓਂ ਲੱਖ ਦਸ ਆ ਰਹੀ ਹੈ,
ਪਰਖਣ ਵਾਸਤੇ ਆਣ ਤੇ ਕਾਨ ਸਾਡੀ।
ਲਸ਼ਕਰ ਕੋਹੀਆਂ ਦਾ ਸ਼ਾਹੀ ਫੌਜ ਪਹਿਲੀ,
ਪਿੱਛੇ ਆ ਰਹੀ ਮੰਗਦੀ ਜਾਨ ਸਾਡੀ।
ਘੇਰਾ ਘੱਤ ਕੇ ਮਾਰਿਆ ਚਾਹੁੰਦੇ ਨੇ,
ਕਰਨੀ ਲੋੜਦੇ ਹਾਰ ਮਦਾਨ ਸਾਡੀ।
ਕਿਲ੍ਹਾ ਕੋਟ ਤੇ ਓਟ ਨਾ ਕੋਈ ਦਿੱਸੇ,
ਲਸ਼ਕਰ ਫੌਜ ਨਾ ਜਾਨ ਪਹਿਚਾਨ ਸਾਡੀ।
ਕਿਥੇ ਬੈਠੀਏ ? ਮੋਰਚੇ ਕਿਵੇਂ ਲਾਈਏ ?
ਹੋਵੇ ਕਿਸ ਤਰ੍ਹਾਂ ਅੱਜ ਗੁਜ਼ਰਾਨ ਸਾਡੀ।
ਸ਼ੋਰ ਪੈ ਗਿਆ ਦੇਸ਼ ਦੇ ਵਿੱਚ ਬਹੁਤਾ,
ਚਰਚਾ ਹੋ ਗਈ ਸੁਣੋ ਮਹਾਨ ਸਾਡੀ।
ਬੱਚਾ ਬੱਚਾ ਇਸਲਾਮ ਦਾ ਵੈਰ ਕਰਦਾ,
ਦੁਸ਼ਮਨ ਕੌਮ ਹੋਈ ਮੁਸਲਮਾਨ ਸਾਡੀ।
ਸਾਗਰ ਉਮਡਿਆ, ਗਰਦ ਗੁਬਾਰ ਛਾਏ !
ਦੱਬੀ ਆਉਂਦਾ ਮਗਰ ਸ਼ੈਤਾਨ ਸਾਡੀ।
ਮੰਗ ਆ ਰਹੀ ਹੋਰ ਅਕਾਲ ਵੱਲੋਂ,
ਪੂੰਜੀ ਪੰਥ ਪਰ ਹੋਵੇ ਕੁਰਬਾਨ ਸਾਡੀ।
ਰਾਜ਼ੀ ਰਜ਼ਾ ਵਿੱਚ ਰਹਿਣ ਦਾ ਸਬਕ ਪੜ੍ਹਿਆ,
ਮਦਦ ਰੱਬ ਸੱਚਾ ਮਿਹਰਬਾਨ ਸਾਡੀ।
ਕੋਈ ਲੱਭੀਏ ਇਕ ਮਹਾਨ ਐਸਾ,
ਮੁਸ਼ਕਲ ਕਰੇ ਜੋ ਜ਼ਰਾ ਆਸਾਨ ਸਾਡੀ।
ਵੈਰੀ ਅੱਤ ਪਰ ਹੋ ਗਿਆ ਤੁਲ ਗਿਆ ਏ !
ਚਾਹੁੰਦਾ ਪਰਖਣੀ ਅੱਜ ਕ੍ਰਿਪਾਨ ਸਾਡੀ।
ਸਨਮੁਖ ਜੂਝੀਏ, ਮਾਰੀਏ, ਆਪ ਮਰੀਏ,
ਇਸ ਵਿੱਚ 'ਕੇਸਰੀ' ਹਈ ਕਲਿਆਨ ਸਾਡੀ।

## ਸਰਸੇ ਦੇ ਜੰਗ ਵਿਚੋਂ ਬਾਕੀ ਰਹੇ ਪੈਂਤੀ ਸਿੰਘਾਂ ਦਾ ਦਸਮੇਸ਼ ਜੀ ਨੂੰ ਆ ਕੇ ਮਿਲਣਾ

ਪੈਂਤੀ ਸਿੰਘ ਪਿਛਾਹਾਂ ਹੋ ਰਹੇ ਸੀਗੇ,
ਥੱਕੇ ਹੁੱਟੇ ਓਹ ਹਾਜ਼ਰ ਹਜ਼ੂਰ ਹੋਏ।
ਫੱਟ ਲੱਗੇ ਲੜਾਈ ਵਿੱਚ ਲੜਦਿਆਂ ਨੂੰ,
ਸਿਥਲ ਅੰਗ ਸਾਰੇ ਚਕਨਾਚੂਰ ਹੋਏ।
ਸੂਰਜ ਦੇਖ ਜਿੱਕੁਰ ਕੌਲ ਫੁੱਲ ਖਿੜਦਾ,
ਨੂਰ ਵੇਖਦੇ ਹੀ ਨੂਰੋ ਨੂਰ ਹੋਏ।
ਭੁੱਲੇ ਦਰਦ ਤੇ ਹਟ ਗਈ ਸਗਲ ਪੀੜਾ,
ਮੌਜ ਦੀਦ ਦ ਵਿੱਚ ਦਸਤੂਰ ਹੋਏ।
ਫੇਰ ਜੰਗ ਦੀ ਵਿੱਥਿਆ ਸੁਣਾਈ ਸਾਰੀ,
ਜਿਵੇਂ ਜੁੱਧ ਘਮਸਾਨ ਰੰਜੂਰ ਹੋਏ।
ਜਿਨ੍ਹਾਂ 'ਕੇਸਰੀ' ਧਰਮ ਪਰ ਸੀਸ ਦਿੱਤੇ,
ਸਿੰਘ ਵਿੱਚ ਦਰਗਾਹ ਮਨਜ਼ੂਰ ਹੋਏ।

ਚਲਦਾ

—0—

# ਜੋਤਿ ਰੂਪਿ ਹਰਿ ਆਪ ਗੁਰੂ ਨਾਨਕ ਕਹਾਯਉ॥

## ਸਿੱਖ ਪੰਥ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ

*ਹਰੀ ਸਿੰਘ ਕੁਵੈਤ ਵਾਲੇ*
*9814007847*

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ 15 ਅਪ੍ਰੈਲ, 1469 ਨੂੰ ਪਿੰਡ ਰਾਇ ਭੋਇ ਦੀ ਤਲਵੰਡੀ, ਜ਼ਿਲ੍ਹਾ ਸ਼ੇਖਪੁਰਾ (ਪਾਕਿਸਤਾਨ) ਵਿੱਚ ਹੋਇਆ ਅੱਜਕੱਲ ਇਸ ਅਸਥਾਨ ਨੂੰ ਨਨਕਾਣਾ ਸਾਹਿਬ ਆਖਦੇ ਹਨ। ਆਪ ਜੀ ਦੇ ਪਿਤਾ ਦਾ ਨਾਮ ਮਹਿਤਾ ਕਲਿਆਣ ਦਾਸ ਤੇ ਮਾਤਾ ਦਾ ਨਾਮ ਤ੍ਰਿਪਤਾ ਜੀ ਸੀ। ਆਪ ਜੀ ਦੀ ਵੱਡੀ ਭੈਣ ਬੇਬੇ ਨਾਨਕੀ ਜੀ ਸੀ, ਜੋ ਆਪ ਜੀ ਨਾਲੋਂ ਪੰਜ ਸਾਲ ਵੱਡੇ ਸੀ। ਗੁਰੂ ਜੀ ਦਾ ਵਿਆਹ ਬਟਾਲੇ ਨਿਵਾਸੀ ਸ੍ਰੀ ਮੂਲ ਚੰਦ ਜੀ ਦੀ ਸਪੁੱਤਰੀ ਸੁਲੱਖਣੀ ਜੀ ਨਾਲ ਹੋਇਆ, ਜਿਨ੍ਹਾਂ ਦੇ ਉਦਰ ਤੋਂ ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਜੀ ਪੈਦਾ ਹੋਏ।

ਬਾਲ ਉਮਰ ਵਿੱਚ ਆਪ ਜੀ ਨੂੰ ਪਿੰਡ ਦੀ ਪਾਠਸ਼ਾਲਾ ਦੇ ਪੰਡਤ ਹਰਿਦਿਆਲ ਪਾਸ ਪੜ੍ਹਨਾ ਪਾਇਆ ਗਿਆ। ਪਰ ਆਪ ਆਪਣੀ ਤੀਖਣ ਬੁਧੀ ਨਾਲ ਉਸ ਨੂੰ ਹੀ ਪੜ੍ਹਾ ਕੇ ਆ ਗਏ। ਜਦ 10 ਸਾਲ ਦੀ ਉਮਰ ਵਿੱਚ ਪੰਡਿਤ ਘਰ ਬੁਲਾ ਕੇ ਬਾਲਕ ਨਾਨਕ ਦੇ ਗਲ ਜਨੇਊ ਪਾਉਣ ਲੱਗਾ ਤਾਂ ਇੰਨ੍ਹਾ ਨੇ ਕਿਹਾ ਕਿ ਇਹ ਧਾਗਾ ਤਾ ਕੁਝ ਦਿਨਾਂ ਵਿੱਚ ਘਸ ਕੇ ਟੁੱਟ ਜਾਵੇਗਾ। ਜੇਕਰ ਕੋਈ ਐਸਾ ਜਨੇਉ ਤੁਹਾਡੇ ਪਾਸ ਹੈ ਜੋ ਸਕਦਾ ਆਤਮਾ ਦੇ ਨਾਲ ਰਹੇ ਤਾਂ ਉਹ ਪਾਵੋ। ਪੰਡਿਤ ਨੇ ਪੁਛਿਆ ਕਿ ਐਸਾ ਜਨੇਊ ਕਿਹੜਾ ਹੋ ਸਕਦਾ ਹੈ ਤਾਂ ਬਾਲਕ ਦਾ ਉੱਤਰ ਸੀ:

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥**

12 ਸਾਲ ਦੀ ਉਮਰ ਵਿੱਚ ਗੁਰੂ ਜੀ ਬਾਹਰ ਖੇਤਾਂ ਵਿੱਚ ਮੱਝਾਂ ਚਰਾਉਣ ਜਾਂਦੇ ਸਨ। ਇਕ ਦਿਨ ਮੱਝਾਂ ਨੂੰ ਖੇਤ ਵਿੱਚ ਛੱਡ ਕੇ ਆਪ ਇਕ ਬਿਰਛ ਦੀ ਛਾਂ ਹੇਠ ਲੰਮੇ ਪੈ ਗਏ। ਲੰਮੇ ਪਿਆ ਨੂੰ ਨੀਂਦ ਆ ਗਈ। ਥੋੜ੍ਹੇ ਸਮੇਂ ਬਾਅਦ ਬਿਰਛ ਦੀ ਛਾਂ ਦੂਜੇ ਪਾਸੇ ਚਲੀ ਗਈ ਭਾਵ ਗੁਰੂ ਜੀ ਦੇ ਮੁਖੜੇ ਉੱਤੇ ਸੂਰਜ ਦੀ ਧੁੱਪ ਆ ਗਈ। ਮੂੰਹ ਤੇ ਗਰਮੀ ਨਾਲ ਪਸੀਨਾ ਆਉਣ ਲੱਗ ਗਿਆ। ਵਾਹਿਗੁਰੂ ਦੇ ਹੁਕਮ ਵਿੱਚ ਇੱਕ ਵੱਡਾ ਸੱਪ ਉਥੇ ਆਇਆ। ਗੁਰੂ ਜੀ ਦੇ ਦਰਸ਼ਨ ਕਰਕੇ, ਉਸ ਦਾ ਜ਼ਹਿਰੀਲਾ ਸੁਭਾਅ ਬਦਲ ਗਿਆ ਤੇ ਸਗੋਂ ਉਹ ਗੁਰੂ ਜੀ ਮੁਖੜੇ ਉੱਤੇ ਆਪਣੇ ਫਨ ਖਲਾਰ ਕੇ ਖੜ੍ਹਾ ਹੋ ਗਿਆ। ਮੂੰਹ ਉਪਰ ਛਾਂ ਕਰ ਦਿੱਤੀ ਤਾਂ ਜੋ ਗੁਰੂ ਜੀ ਅਰਾਮ ਨਾਲ ਸੁੱਤੇ ਰਹਿਣ। ਇਸ ਸਮੇਂ ਪਿੰਡ ਦਾ ਚੌਧਰੀ ਰਾਇ ਬੁਲਾਰ ਆਪਣੇ ਖੇਤਾਂ ਨੂੰ ਵੇਖਣ ਆਇਆ ਤੇ ਉਧਰ ਆ ਨਿਕਲਿਆ। ਉਹ ਇਹ ਵੇਖ ਕੇ ਘਬਰਾ ਗਿਆ ਕਿ ਸੱਪ ਨੇ ਜ਼ਰੂਰ ਡੰਗ ਮਾਰਿਆ ਹੋਵੇਗਾ ਤੇ ਇਹ ਮਰ ਗਿਆ ਹੋਵੇਗਾ ਪਰ ਜੇ ਇਹ ਜਿਉਂਦਾ ਹੈ ਤਾਂ ਜ਼ਰੂਰ ਕੋਈ ਪੀਰ-ਪੈਗੰਬਰ, ਔਲੀਆ ਹੋਵੇਗਾ। ਕਈ ਹੋਰ ਬੰਦੇ ਵੀ ਆ ਗਏ ਤਾਂ ਸੱਪ ਵੇਖ ਕੇ ਇਕ ਪਾਸੇ ਚਲਾ ਗਿਆ।

ਏਨੇ ਨੂੰ ਗੁਰੂ ਜੀ ਉਠਕੇ ਬੈਠ ਗਏ। ਰਾਇ ਬੁਲਾਰ ਨੇ ਇਕ ਦਮ ਪਹਿਚਾਣ ਲਿਆ ਕਿ ਇਹ ਤਾਂ ਕਾਲੂ ਪਟਵਾਰੀ ਦਾ ਪੁੱਤਰ ਨਾਨਕ ਹੈ। ਉਹ ਘੋੜੇ ਤੋਂ ਉੱਤਰ ਕੇ ਗੁਰੂ ਜੀ ਨੂੰ ਪਿਆਰ ਨਾਲ ਗਲਵਕੜੀ ਵਿੱਚ ਲੈ ਲਿਆ। ਆਪ ਜੀ ਨੇ ਘਰ ਆ ਕੇ ਮਹਿਤਾ ਕਾਲੂ ਨੂੰ ਬੁਲਾਇਆ ਤੇ ਆਖਿਆ ਕਿ ਮਹਿਤਾ ਜੀ ਤੁਸੀਂ ਨਾਨਕ ਨੂੰ ਕੋਈ ਮਾਮੂਲੀ ਇਨਸਾਨ ਨਾ ਸਮਝੋ। ਇਹ ਤਾਂ ਕੋਈ ਅਲਾਹ ਦਾ ਪਿਆਰਾ ਹੈ ਤੇ ਇਸ ਨੂੰ ਪੁੱਤਰ ਕਰਕੇ ਨਾ ਸਮਝੋ। ਇਹ ਤਾਂ ਜੱਗ ਨੂੰ ਤਾਰਨ ਵਾਸਤੇ ਆਇਆ ਹੈ ਤੇ ਤੇਰੀ ਕੁੱਲ ਦਾ ਨਾਮ ਰੋਸ਼ਨ ਕਰੇਗਾ ਇਸ ਬਾਲਕ ਨੂੰ ਕਦੇ ਝਿਕੜਨਾ ਨਹੀਂ ਸਗੋਂ ਚੰਗੀ ਤਰ੍ਹਾਂ ਪਾਲਣ ਪੋਸ਼ਣ ਕਰੋ।

ਇਨੀ ਦਿਨੇ ਗੁਰੂ ਜੀ ਘਰ ਬੈਠੇ ਰਹਿੰਦੇ ਤੇ ਨਾ ਹੀ ਕਿਸੇ ਨਾਲ ਕੋਈ ਗੱਲ ਬਾਤ ਕਰਦੇ। ਬਸ, ਪ੍ਰਭੂ ਦੀ ਯਾਦ ਵਿੱਚ ਹੀ ਜੁੜੇ ਰਹਿੰਦੇ। ਮਾਂ-ਬਾਪ ਨੂੰ ਤਾਂ ਫਿਕਰ ਹੋਣਾ ਹੀ

ਸੀ ਕਿ ਉਨ੍ਹਾਂ ਦਾ ਬੇਟਾ ਕੋਈ ਕੰਮਕਾਰ ਨਹੀਂ ਕਰਦਾ। ਇਕ ਦਿਨ ਪਿਤਾ ਕਾਲੂ ਜੀ ਨੇ ਸਮਝਾਇਆ ਕਿ ਕੋਈ ਕੰਮ ਜ਼ਰੂਰ ਕਰੋ, ਸੌਦਾਗਰੀ ਜਾਂ ਹੱਟੀ ਪਾ ਦਿੰਦੇ ਹਾਂ। ਗੁਰੂ ਜੀ ਨੇ ਨਾਂਹ ਨਹੀਂ ਕੀਤੀ ਤੇ ਆਖਿਆ ਕਿ ਪਿਤਾ ਜੀ ਜੋ ਤੁਸੀਂ ਕਹੋਗੇ ਮੈਂ ਕਰਾਂਗਾ। ਪਿਤਾ ਜੀ ਨੇ ਵੀਹ ਰੁਪਏ ਦੇ ਕੇ, ਭਾਈ ਬਾਲੇ ਨੂੰ ਨਾਲ ਤੋਰਿਆ ਅਤੇ ਨਸੀਹਤ ਕੀਤੀ ਕਿ ਇਨ੍ਹਾਂ ਵੀਹ ਰੁਪਿਆ ਦਾ ਖਰਾ ਸੌਦਾ ਕਰਕੇ ਵਿਖਾਵੋ। ਸ਼ਹਿਰ ਜਾ ਕੇ ਰਾਸ਼ਨ ਲੈ ਆਵੋ ਤੇ ਇਥੇ ਹੱਟੀ 'ਤੇ ਬੈਠ ਕੇ ਵਿਕਰੀ ਕਰਨਾ। ਗੁਰੂ ਜੀ ਤੇ ਭਾਈ ਬਾਲਾ ਜੀ ਵੀਹ ਰੁਪਏ ਲੈ ਕੇ ਸ਼ਹਿਰ ਵੱਲ ਚੱਲ ਪਏ। ਰਸਤੇ ਵਿੱਚ ਇੱਕ ਜੰਗਲ ਰਾਹੀਂ ਲੰਘ ਰਹੇ ਸਨ ਕਿ ਇਕ ਸੰਤ ਮੰਡਲੀ ਬੈਠੀ ਨਜ਼ਰ ਆਈ। ਸਭ ਨੰਗੇ ਭੁਖੇ ਪ੍ਰਮਾਤਮਾ ਦੀ ਯਾਦ ਵਿੱਚ ਜੁੜੇ ਧਾਰਮਿਕ ਪੁਸਤਕਾਂ ਦਾ ਪਾਠ ਕਰ ਰਹੇ ਸਨ। ਗੁਰੂ ਜੀ ਨੇ ਬਾਲੇ ਨੂੰ ਕਹਿਆ ਚਲੋ ਇਨ੍ਹਾਂ ਲਈ ਭੋਜਨ ਛਕਾਉਣ ਅਤੇ ਬਸਤਰ ਲਿਆ ਕੇ ਦੇ ਦਿੰਦੇ ਹਾਂ। ਪਿਤਾ ਜੀ ਨੇ ਖਰਾ ਸੌਦਾ ਕਰਨ ਲਈ ਕਿਹਾ ਸੀ ਸੋ ਇਸ ਨਾਲੋਂ ਚੰਗਾ ਸੌਦਾ ਹੋਰ ਕੀ ਹੋ ਸਕਦਾ ਹੈ।

ਇਹ ਸਚਾ ਸੌਦਾ ਕਰਕੇ ਗੁਰੂ ਜੀ ਤੇ ਭਾਈ ਬਾਲਾ ਘਰ ਨੂੰ ਵਾਪਸ ਮੁੜ ਆਏ। ਉਨ੍ਹਾਂ ਨੂੰ ਫਿਕਰ ਸੀ ਕਿ ਜਦ ਮਹਿਤਾ ਜੀ ਨੂੰ ਇਹ ਪਤਾ ਲਗੇਗਾ ਤਾਂ ਉਹ ਬਹੁਤ ਨਾਰਾਜ਼ ਹੋਣਗੇ। ਪਿੰਡ ਲਾਗੇ ਪੁਜੇ ਤਾਂ ਉਥੇ ਇਕ ਛੱਪੜ ਤੇ ਝੁੱਗੀ ਵੇਖੀ। ਗੁਰੂ ਜੀ ਉੱਥੇ ਬੈਠ ਗਏ ਤੇ ਬਾਲੇ ਨੂੰ ਘਰ ਭੇਜ ਦਿੱਤਾ। ਜਦ ਮਹਿਤਾ ਜੀ ਨੂੰ ਬਾਲੇ ਪਾਸੋ ਸਾਰੀ ਗੱਲ ਦਾ ਪਤਾ ਲਗਾ ਤਾਂ ਉਹ ਬਹੁਤ ਗੁੱਸੇ ਵਿੱਚ ਆਏ। ਬਾਲੇ ਨੂੰ ਨਾਲ ਲੈ ਕੇ ਉਹ ਦੋਵੇਂ ਗੁਰੂ ਜੀ ਪਾਸ ਨੂੰ ਗਏ। ਪਿਛੋਂ ਮਾਤਾ ਜੀ ਨੂੰ ਪਤਾ ਲਗਾ ਤਾਂ ਉਸ ਨੇ ਬੇਬੇ ਨਾਨਕੀ ਨੂੰ ਪਿਛੇ ਪਿਛੇ ਤੋਰਿਆ ਕਿ ਜਾ ਕੇ ਵੇਖ ਤੇਰੇ ਪਿਤਾ ਜੀ ਬਹੁਤ ਕ੍ਰੋਧ ਵਿੱਚ ਹਨ ਤੇ ਕਿਤੇ ਤੇਰੇ ਵੀਰ ਨੂੰ ਮਾਰਨ ਨਾ ਲੱਗ ਜਾਣ। ਗੁਰੂ ਜੀ ਪਾਸ ਪੁੱਜ ਕੇ ਮਹਿਤਾ ਜੀ ਨੇ ਥੱਪੜ ਮਾਰਨ ਲਗ ਗਏ। ਏਨੇ ਨੂੰ ਬੇਬੇ ਨਾਨਕ ਵੀ ਪੁੱਜ ਗਏ ਅਤੇ ਪਿਤਾ ਜੀ ਦੀਆਂ ਮਿਨਤਾਂ ਤਰਲੇ ਕਰਕੇ ਵੀਰ ਨੂੰ ਛੁਡਾਕੇ ਘਰ ਲੈ ਆਈ।

ਕਿਸੇ ਪਾਸੋ ਰਾਇ ਬੁਲਾਰ ਨੂੰ ਇਸ ਘਟਨਾ ਬਾਰੇ ਪਤਾ ਲਗਾ। ਉਨ੍ਹਾਂ ਨੇ ਮਹਿਤਾ ਜੀ ਨੂੰ ਆਪਣੇ ਪਾਸ ਬੁਲਾਇਆ ਅਤੇ ਬੜੇ ਗੁੱਸੇ ਵਿੱਚ ਕਹਿਆ 'ਮੈਂ ਆਪ ਜੀ ਨੂੰ ਪਹਿਲਾਂ ਭੀ ਕਹਿ ਚੁੱਕਾ ਹਾਂ ਕਿ ਨਾਨਕ ਨੂੰ ਕਦੇ ਵੀ ਕੁਝ ਨਹੀਂ ਕਹਿਣਾ। ਇਹ ਪੂਰਨ ਪੁਰਸ਼ ਹੈ ਅਤੇ ਅਲਾਂਹ ਦਾ ਵਲੀ ਹੈ। ਇਸ ਵਲੀ ਪੁਰਸ਼ ਨੂੰ ਕਦੇ ਵੀ ਕੁਝ ਨਹੀਂ ਕਹਿਣਾ। ਇਸ ਪੁਰਸ਼ ਦਾ ਸਾਰਾ ਖਰਚਾ ਅੱਜ ਤੋਂ ਅਸੀਂ ਕਰਾਂਗੇ ਤੇ ਤੂੰ ਸਾਡੇ ਪਾਸੋਂ ਲੈ ਲਿਆ ਕਰ। ਹੋਰ ਖਿਆਲ ਰਹੇ ਕਿ ਨਾਨਕ ਨੂੰ ਤੁਸੀਂ ਕਦੇ ਝਿੜਕਣਾ ਨਹੀਂ ਤੇ ਨਾ ਹੀ ਖਰਚੇ ਤੋਂ ਤੰਗ ਰਖਣਾ ਹੋਵੇਗਾ।'

ਸੰਨ 1504 ਵਿੱਚ ਭੈਣ ਬੇਬੇ ਨਾਨਕੀ ਆਪਣੇ ਪਤੀ ਭਾਈ ਜੈ ਰਾਮ ਜੀ ਨਾਲ ਵਿਚਾਰ ਕਰਕੇ ਗੁਰੂ ਜੀ ਨੂੰ ਆਪਣੇ ਪਾਸ ਸੁਲਤਾਨਪੁਰ ਲੈ ਗਏ। ਉਥੇ ਆਪ ਨਵਾਬ ਦੌਲਤ ਖਾਂ ਦੇ ਮੋਦੀ ਬਣੇ। ਸਾਰਾ ਕੰਮ ਬੜੀ ਮਿਹਨਤ ਤੇ ਇਮਾਨਦਾਰੀ ਨਾਲ ਕਰਦੇ ਰਹੇ ਤਾਂ ਨਾਲੇ ਗਰੀਬਾਂ ਦੀ ਹਰ ਪ੍ਰਕਾਰ ਦੀਆਂ ਲੋੜਾਂ ਪੂਰੀਆਂ ਕਰਦੇ ਰਹੇ। ਏਥੇ ਰਹਿੰਦਿਆਂ ਇਕ ਦਿਨ ਆਪ ਵੇਈ ਨਦੀ ਵਿੱਚ ਅਲੋਪ ਹੋ ਗਏ। ਤੀਜੇ ਦਿਨ ਜਦ ਬਾਹਰ ਆਏ ਤਾਂ ਨਾਹਰਾ ਲਗਾਇਆ **"ਨਾ ਕੋਈ ਹਿੰਦੂ ਨਾ ਮੁਸਲਮਾਨ।"** ਲੋਕਾਂ ਨੇ ਮਸਜਿਦ ਵਿੱਚ ਆਉਣ ਲਈ ਕਹਿਆ ਤਾਂ ਆਪ ਨੇ ਉਥੇ ਜਾ ਕੇ ਦਿਲੋਂ ਸਚੀ ਭਗਤੀ ਕਰਨ ਦਾ ਉਪਦੇਸ਼ ਦਿੱਤਾ। ਕਾਜ਼ੀ ਤੇ ਨਵਾਬ ਨੂੰ ਸਮਝਾਇਆ ਕਿ ਅਵਾਦਤ ਜੇ ਸਚੇ ਦਿਲੋਂ ਨਹੀਂ ਹੁੰਦੀ ਤਾਂ ਮੂੰਹ ਨਾਲ ਨਮਾਜ਼ ਪੜ੍ਹਨ ਦਾ ਕੋਈ ਲਾਭ ਨਹੀਂ ਹੁੰਦਾ।

ਗੁਰੂ ਜੀ ਆਪਣੇ ਆਲੇ ਦੁਆਲੇ ਜੁਲਮ ਵਿੱਚ ਪਿਸ ਰਹੀ ਜਨਤਾ ਨੂੰ ਜੀਵਨ ਜੀਊਣ ਦਾ ਸੱਚਾ ਸੰਦੇਸ਼ ਦੇਣਾ ਚਾਹੁੰਦੇ ਸਨ। ਇਸ ਲਈ ਆਪ ਨੇ ਆਪਣੀ ਨੌਕਰੀ ਦਾ ਤਿਆਗ ਕਰ ਦਿੱਤਾ। ਗੁਰੂ ਜੀ ਨੇ ਆਪਣੇ ਪਰਵਾਰ ਨੂੰ ਆਪਣੇ ਸਹੁਰੇ ਸਾਹਿਬ ਬਾਬਾ ਮੂਲ ਚੰਦ ਪਾਸ ਛੱਡ ਦਿੱਤਾ।

ਆਪ ਪਿੰਡ ਦੇ ਰਬਾਬੀ ਭਾਈ ਮਰਦਾਨੇ ਨੂੰ ਨਾਲ ਲੈ ਕੇ ਜਗਤ ਜਲੰਦਾ ਨੂੰ ਤਾਰਨ ਲਈ ਤੇ ਸੱਚ ਦਾ ਰਸਤਾ ਦਿਖਾਉਣ ਲਈ ਉਦਾਸੀਆ (ਪ੍ਰਚਾਰ ਫੇਰੀਆਂ) ਕਰਨ ਚੱਲ ਪਏ। 24-25 ਸਾਲਾਂ ਵਿੱਚ ਚਾਰ ਉਦਾਸੀਆਂ ਕਰਨ ਮਗਰੋਂ ਆਪ ਨੇ ਰਾਵੀ ਦਰਿਆ ਦੇ ਕਿਨਾਰੇ ਕਰਤਾਰਪੁਰ ਨਾਮ ਦਾ ਨਗਰ ਵਸਾਇਆ। ਜੀਵਨ ਦੇ ਆਖਰੀ ਅਠਾਰਾਂ ਸਾਲ ਇਥੇ ਹੀ ਗ੍ਰਿਹਸਤੀ ਜੀਵਨ ਬਤੀਤ ਕਰਕੇ ਗੁਜ਼ਾਰੇ। ਏਥੇ ਹੀ ਇਕ ਧਰਮਸ਼ਾਲਾ ਬਣਾਈ। ਸਵੇਰੇ ਸ਼ਾਮ ਕੀਰਤਨ ਕਰਦੇ ਤੇ

ਸਿੱਖ ਧਰਮ ਬਾਰੇ ਸੰਗਤ ਨੂੰ ਉਪਦੇਸ਼ ਕਰਦੇ। ਏਥੇ ਗੁਰੂ ਜੀ ਨੇ ਜਪੁਜੀ ਸਾਹਿਬ, ਆਸਾ ਦੀ ਵਾਰ, ਓਅੰਕਾਰ, ਤੁਖਾਰੀ ਰਾਗ ਦਾ ਬਾਹਰਾ ਮਾਹਾਂ, ਅਤੇ ਸਿੱਧ ਗੋਸ਼ਟਿ, ਇਸ ਤੋਂ ਅਲਾਵਾ 974 ਸ਼ਬਦ, 17 ਰਾਗਾਂ ਵਿੱਚ ਉਚਾਰੇ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹਨ, ਆਦਿਕ ਬਾਣੀਆਂ ਦੀ ਰਚਨਾ ਕੀਤੀ।

ਏਥੇ ਹੀ ਭਾਈ ਲਹਿਣਾ ਜੀ ਸ਼ਰਨ ਵਿੱਚ ਆਏ। ਉਨ੍ਹਾਂ ਦੇਵੀ-ਦੇਵਤਿਆਂ ਦੀ ਪੂਜਾ ਤੇ ਹੋਰ ਕਰਮ-ਕਾਂਡੀ ਜੀਵਨ ਦਾ ਤਿਆਗ ਕਰਕੇ ਗੁਰੂ ਜੀ ਦੇ ਪੱਕੇ ਸਿੱਖ ਬਣ ਗਏ। ਗੁਰੂ ਜੀ ਦੀ ਦਿਲ ਲਗਾ ਕੇ ਦਿਨ ਰਾਤ ਸੇਵਾ ਕੀਤੀ ਤੇ ਆਖਰ ਹੁਕਮ ਮੰਨਣ ਦੀਆਂ ਸਾਰੀਆਂ ਪ੍ਰੀਖਿਆਵਾਂ ਵਿੱਚ ਸਫਲ ਹੋ ਗਏ। ਗੁਰੂ ਜੀ ਨੇ ਖੁਸ਼ ਹੋ ਕੇ ਉਨ੍ਹਾਂ ਨੂੰ 'ਅੰਗਦ' ਨਾਮ ਰੱਖਕੇ ਗੁਰੂ ਅੰਗਦ ਸਾਹਿਬ ਬਣਾ ਦਿੱਤੇ ਤੇ ਆਪਣੀ ਗੱਦੀ ਤੇ ਬੈਠਾ ਦਿੱਤੇ ।

ਇਕ ਦਿਨ ਗੁਰੂ ਸਾਹਿਬ ਆਪਣੇ ਉਪਰ ਚਾਂਦਰ ਲੈ ਕੇ ਲੇਟ ਗਏ ਅਤੇ ਵਾਹਿਗੁਰੂ ਜੀ ਦੇ ਹੁਕਮ ਮੰਨਦੇ ਹੋਏ ਸਤੰਬਰ 1539 ਵਿੱਚ ਜੋਤੀ ਜੋਤ ਸਮਾ ਗਏ। ਸਤਿਗੁਰੂ ਜੀ 70 ਸਾਲ 5 ਮਹੀਨੇ ਤੇ 7 ਦਿਨ ਇਸ ਸੰਸਾਰ ਵਿੱਚ ਰਹੇ।

ਇਸ ਸਮੇਂ ਬਹੁਤ ਸਾਰੀ ਸੰਗਤ ਇਕੱਠੀ ਹੋਈ ਹੋਈ ਸੀ। ਜਿਸ ਵਿੱਚ ਮੁਸਲਮਾਨ ਤੇ ਹਿੰਦੂ ਸਭ ਮੌਜੂਦ ਸਨ। ਦੋਹਾਂ ਧਰਮਾਂ ਦੇ ਲੋਕ ਆਪਸ ਵਿੱਚ ਝਗੜ ਪਏ। ਮੁਸਲਮਾਨ ਕਹਿਣ ਕਿ ਇਹ ਸਾਡੇ ਪੀਰ ਹਨ ਅਸੀਂ ਇਨ੍ਹਾਂ ਦੀ ਦੇਹ ਨੂੰ ਧਰਤੀ ਵਿੱਚ ਦਬਾਵਾਂਗੇ।

ਦੂਸਰੇ ਪਾਸੇ ਹਿੰਦੂ ਕਹਿਣ ਕਿ ਇਹ ਸਾਡੇ ਗੁਰੂ ਸਨ ਅਸੀਂ ਇਨ੍ਹਾਂ ਦੀ ਦੇਹ ਨੂੰ ਅਗਨੀ ਭੇਂਟ ਕਰਾਂਗੇ। ਜਦ ਚਾਦਰ ਚੁੱਕ ਕੇ ਵੇਖਿਆ ਤਾਂ ਸਾਰੇ ਹੈਰਾਨ ਰਹਿ ਗਏ ਕਿ ਦੇਹ ਤਾਂ ਉਥੇ ਹੈ ਹੀ ਨਹੀਂ। ਸਾਰੇ ਧੰਨ ਧੰਨ ਬਾਬਾ ਨਾਨਕ ਪੁਕਾਰ ਉਠੇ। ਦੋਵੇਂ ਫਿਰਕਿਆਂ ਨੇ ਚਾਦਰ ਦੇ ਦੋ ਹਿੱਸੇ ਕੀਤੇ। ਇਕ ਹਿੱਸਾ ਮੁਸਲਮਾਨੇ ਨੇ ਲੈ ਲਿਆ ਤਾਂ ਆਪਣੀ ਕੀਤੀ ਅਨੁਸਾਰ ਧਰਤੀ ਵਿੱਚ ਦਬਾ ਦਿੱਤਾ। ਦੂਸਰਾ ਹਿੱਸਾ ਹਿੰਦੂਆਂ ਨੇ ਲੈ ਲਿਆ ਤੇ ਅਗਨ ਭੇਂਟ ਕਰ ਦਿੱਤਾ।

ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਸਿੱਖਾਂ ਨੂੰ ਤਿੰਨ ਮੁੱਖ ਉਪਦੇਸ਼ ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਛਕਣਾ ਉਪਰ ਚਲਣ ਲਈ ਜ਼ੋਰ ਦਿੱਤਾ ਏ।

**ਕਿਰਤ ਕਰਨੀ:** ਇਨ੍ਹਾਂ ਵਿਚੋਂ ਕਿਰਤ ਕਰਨੀ ਨੂੰ ਸਭ ਤੋਂ ਪਹਿਲਾਂ ਅਸਥਾਨ ਪ੍ਰਾਪਤ ਹੈ। ਕਿਰਤ ਤੋਂ ਭਾਵ ਕੰਮ, ਕਰਮ, ਮਿਹਨਤ ਜਾਂ ਘਾਲ ਕਮਾਈ ਕਰਨੀ ਹੈ।

ਸੱਚੀ ਕਿਰਤ ਕਰਨਾ ਉਸ ਪ੍ਰਮਾਤਮਾ ਦਾ ਕਿਰਤਾਰੀ ਗੁਣ ਹੈ। ਉਹ ਸਾਰੇ ਜਗਤ ਪਸਾਰੇ ਦਾ ਕਰਤਾ ਹੋਣ ਕਰਕੇ ਵੱਡਾ ਕਿਰਤੀ ਹੈ। ਗੁਰੂ ਜੀ ਨੇ ਉਸ ਕਰਤਾ ਦੇ ਕਿਰਤੀ ਸੁਭਾਅ ਨੂੰ ਹੀ ਅਨੁਭਵ ਕਰਕੇ ਉਸ ਦਾ ਨਾਮ ਕਰਤਾ ਜਾਂ ਕਰਤਾਰ ਕਹਾ ਹੈ। ਇਸ ਲਈ ਵੀ ਸਾਨੂੰ ਕਿਰਤ ਕਰਨੀ ਜ਼ਰੂਰੀ ਹੈ।

ਕਿਰਤ ਅਨੇਕ ਪ੍ਰਕਾਰ ਦੀ ਹੈ। ਜਿਵੇਂ ਕਿਸਾਨ ਨੇ ਖੇਤੀ ਕਰਨੀ ਹੈ, ਮਜ਼ਦੂਰ ਨੇ ਮਜ਼ਦੂਰੀ ਕਰਨੀ ਹੈ, ਦੁਕਾਨਦਾਰ ਨੇ ਦੁਕਾਨਦਾਰੀ ਕਰਨੀ ਹੈ। ਇਕ ਪ੍ਰਚਾਰਕ ਦੀ ਪ੍ਰਚਾਰ ਕਰਨਾ ਕਿਰਤ ਹੈ ਤੇ ਇਕ ਵਿਦਿਆਰਥੀ ਲਈ ਦਿਲ ਲਗਾ ਕੇ ਪੜ੍ਹਾਈ ਕਰਨੀ ਕਿਰਤ ਹੈ। ਜਿਹੜਾ ਵੀ ਇਨ੍ਹਾਂ ਵਿੱਚ ਬਿਨਾਂ ਉਦਮ ਤੇ ਮਿਹਨਤ ਕੀਤਿਆਂ ਫਲ ਦੀ ਆਸਾ ਰੱਖਦਾ ਹੈ ਉਹ ਕਿਰਤ ਦੀ ਭਾਵਨਾ ਨੂੰ ਨਹੀਂ ਸਮਝ ਰਿਹਾ। ਗੁਰੂ ਜੀ ਆਸਾ ਦੀ ਵਾਰ ਵਿੱਚ ਫੁਰਮਾਨ ਕਰਦੇ ਹਨ:

**ਆਪਣੇ ਹੱਥੀਂ ਆਪਣਾ ਆਪੇ ਹੀ ਕਾਜ ਸਵਾਰੀਆ**

ਇਸ ਲਈ ਅਸੀਂ ਦਸਾਂ ਨਹੁੰਆ ਦੀ ਕਿਰਤ ਕਰਨੀ ਹੈ, ਜਿਸ ਵਿੱਚ ਧੋਖਾ, ਫਰੇਬ, ਠੱਗੀ, ਬੇਈਮਾਨੀ ਆਦਿ ਨਾ ਹੋਵੇ ਸਗੋ ਈਮਾਨਦਾਰੀ ਤੇ ਸਮਰਪਿਤ ਭਾਵਨਾ ਹੋਵੇ। ਯਾਦ ਰੱਖੋ ਕਿ ਕਿਸੇ ਨਾਲ ਧੋਖਾ ਜਾਂ ਜ਼ੁਲਮ ਕਰਕੇ ਕੁਮਾਇਆ ਹੋਇਆ ਧਨ ਕਦੇ ਵੀ ਸੁਖ ਤੇ ਸ਼ਾਂਤੀ ਨਹੀਂ ਦੇ ਸਕਦਾ।

**ਨਾਮ ਜਪਣਾ:** ਗੁਰਬਾਣੀ ਸਾਨੂੰ ਪ੍ਰਮਾਤਮਾ ਦੇ ਦੇਸ ਬਾਰੇ ਜਾਣਕਾਰੀ ਦਿੰਦੀ ਹੈ ਤੇ ਲਗਾਤਾਰ ਜਾਪ ਕਰਕੇ ਪ੍ਰਮਾਤਮਾ ਨਾਲ ਮਿਲਾਪ ਹੋ ਜਾਂਦਾ ਹੈ। ਇਹ ਜਾਪ ਇਕ ਚਾਬੀ ਵਾਂਗ ਹੈ। ਜਿਸ ਨਾਲ ਪ੍ਰਮਾਤਮਾ ਦੇ ਮਹਿਲ ਦਾ ਦਰਵਾਜ਼ਾ ਖੁੱਲ ਜਾਂਦਾ ਹੈ।

ਅਸੀਂ ਹਰ ਅਰਦਾਸ ਕਰਦੇ ਸਮੇਂ 'ਦਾਨਾ ਸਿਰ ਦਾਨ - ਨਾਮ ਦਾਨ' ਵੀ ਮੰਗਦੇ ਹਾਂ। ਜਦ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ ਸਮੇਂ ਭਾਈ ਲਾਲੋ ਦੇ ਘਰ ਗਏ ਤਦ ਫੁਰਮਾਇਆ ਸੀ "ਭਾਈ ਲਾਲੋ ! ਸਾਰੀ ਉਮਰ ਕਿੱਲੇ ਹੀ ਘੜਦਾ ਰਹੇਂਗਾ ਤਾਂ ਮਨ ਨੂੰ ਕਦੋਂ ਘੜੇਂਗਾ। ਭਾਈ ਲਾਲੋ ਜੀ ਤਾਂ ਸੱਚੀ ਕਿਰਤ ਕਰਦੇ ਸਨ ਪਰ ਗੁਰੂ ਜੀ ਨੇ

ਸਮਝਾਇਆ ਕਿ ਕਿਰਤ ਕਰਨ ਨਾਲ ਨਾਲ ਕਰਤੇ ਦਾ ਨਾਮ ਜਪਣਾ ਵੀ ਜ਼ਰੂਰੀ ਹੈ।

**ਵੰਡ ਛਕਣਾ:** ਵੰਡ ਛਕਣ ਤੋਂ ਭਾਵ ਹੈ ਕਿ ਆਪਣੀ ਸੱਚੀ ਕਿਰਤ ਕਮਾਈ ਕਰਕੇ ਜੋ ਧਨ ਪ੍ਰਾਪਤ ਹੋਵੇ ਉਸ ਨਾਲ ਆਪਣੀਆਂ ਪਰਿਵਾਰਿਕ ਲੋੜਾਂ ਨੂੰ ਪੂਰਾ ਕਰਨ ਦੇ ਨਾਲ ਨਾਲ ਹੋਰ ਲੋੜਵੰਦਾਂ ਦੀ ਵੀ ਸਹਾਇਤਾ ਕਰਨੀ ਹੈ।

ਜਦ ਕਦੀ ਦਾਨ ਕਰਨ ਦਾ ਅਵਸਰ ਮਿਲੇ ਤਾਂ ਜ਼ਰਾ ਵੀ ਦੇਰ ਨਹੀਂ ਕਰਨੀ ਚਾਹੀਦੀ ਕਿਉਂਕਿ ਸਾਡਾ ਮਨ ਬਹੁਤ ਹੁਸ਼ਿਆਰ ਹੈ ਤਾਂ ਪਤਾ ਨਹੀਂ ਕੋਈ ਨਾ ਕੋਈ ਬਹਾਨਾ ਬਣਾ ਕੇ ਰੋ ਨਾ ਦੇਵੇ। ਇਹ ਕੁਦਰਤ ਦਾ ਅਟੱਲ ਨਿਯਮ ਹੈ ਕਿ ਜੋ ਕੁਝ ਅਸੀਂ ਦੂਸਰਿਆਂ ਨੂੰ ਦਿੰਦੇ ਹਾਂ ਉਹ ਥੋੜ੍ਹੇ ਸਮੇਂ ਬਾਅਦ ਪਰਤ ਕੇ ਕਈ ਗੁਣਾਂ ਵੱਧ ਸਾਡੀ ਝੋਲੀ ਵਿੱਚ ਪੈਂਦਾ ਹੈ। ਜਿਵੇਂ ਧਰਤੀ ਵਿੱਚ ਪਾਇਆ ਹੋਇਆ ਇਕ ਬੀਜ, ਅਣਗਿਣਤ ਬੀਜ ਬਣ ਕੇ ਉਪਜਦਾ ਹੈ, ਤਿਵੇਂ ਦਿਤ ਹੋਏ ਸੁਖ ਜਾਂ ਦੁਖ, ਇੱਜ਼ਤ ਜਾਂ ਬੇਇਜ਼ਤੀ ਕਈ ਗੁਣਾਂ ਵੱਧ ਹੋ ਕੇ ਵਾਪਸ ਮਿਲਦੇ ਹਨ। ਇਸੇ ਤਰ੍ਹਾਂ ਧਨ ਦੌਲਤ ਦਾਨ ਕੀਤਿਆਂ ਬਜਾਏ ਘਟਣ ਦੇ ਵਧਦੇ ਰਹਿੰਦੇ ਹਨ। ਗੱਲ ਕਿ ਜੋ ਦਿੰਦਾ ਹੈ ਉਸ ਨੂੰ ਕਈ ਗੁਣਾਂ ਵੱਧ ਹੋ ਕੇ ਮਿਲਦਾ ਹੈ। ਤੁਸੀਂ ਇਹ ਆਪ ਖੁਦ ਪਰਤ ਕੇ ਵੇਖ ਸਕਦੇ ਹੋ।

ਆਮ ਵੇਖਦੇ ਹਾਂ ਕਿ ਬਹੁਤੇ ਦਾਨੀ ਦਾਨ ਕਰਦੇ ਸਮੇਂ ਹੰਕਾਰੀ ਹੋ ਜਾਂਦੇ ਹਨ ਕਿ ਸਾਡੇ ਵਰਗਾ ਕੋਈ ਹੋਰ ਦਾਨੀ ਨਹੀਂ। ਯਾਦ ਰਹੇ ਕਿ ਦਾਨ ਨਾਲ ਸਾਡੀ ਹਉਮੇ ਲਗ ਗਈ ਉਹ ਦਾਨ ਨਾ ਰਹਿਆ। ਇਸ ਲਈ ਸਤਿਗੁਰਾਂ ਨੇ ਦਸਵੰਧ, ਭਾਵ ਆਪਣੀ ਕਮਾਈ ਦਾ ਦਸਵਾਂ ਹਿੱਸਾ ਲੋੜਵੰਦਾਂ ਨੂੰ ਤੇ ਧਰਮ ਕਰਮ ਲੇਖੇ ਲਾਉਣ ਦੀ ਮਰਯਾਦਾ ਚਲਾਈ। ਇਸੇ ਲਈ ਕਹਿੰਦੇ ਹਨ ਕਿ ਗਰੀਬ ਦਾ ਮੂੰਹ, ਗੁਰੂ ਦੀ ਗੋਲਕ ਹੈ। ਇਹ ਨਾ ਸੋਚੋ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸਾਨੂੰ ਛੱਡਕੇ ਆਪ ਇਸ ਦੁਨੀਆਂ ਤੋਂ ਚਲੇ ਗਏ ਹਨ। ਸੱਚ ਇਹ ਹੈ ਕਿ ਗੁਰੂ ਕਦੇ ਨਹੀਂ ਮਰਦਾ, ਉਹ ਤਾਂ ਸਦਾ ਜਾਗਦੀ ਜੋਤ ਹੁੰਦਾ ਹੈ। ਗੁਰਬਾਣੀ ਦੀ ਸਿਖਿਆ ਰਾਹੀਂ ਸਮਝ ਆਉਂਦੀ ਹੈ ਕਿ ਗੁਰੂ ਸਦਾ ਸਾਡੇ ਅੰਗ ਸੰਗ ਹੈ। ਸਰੀਰ ਨੇ ਤਾਂ ਇਕ ਦਿਨ ਜ਼ਰੂਰ ਨਾਸ ਹੋਣਾ ਹੈ ਪਰ ਜੋ ਜਾਗਦੀ ਜੋਤ ਸਾਡੇ ਸਦੀਵੀ, ਜਗੋ ਜੁਗ ਅਟੱਲ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਰਹਿੰਦੀ ਦੁਨੀਆਂ ਤਕ ਸਾਡੀ ਅਗਵਾਈ ਕਰੇਗਾ। ਗੱਲ ਸਾਰੀ ਏਨੀ ਹੈ ਕਿ ਸਾਨੂੰ ਆਪਣੇ ਗੁਰੂ ਤੇ ਪੂਰਨ ਵਿਸ਼ਵਾਸ਼ ਤੇ ਭਰੋਸਾ ਹੋਵੇ।

ਜਿਵੇਂ ਗੁਰੂ ਜੀ ਸਿਰੀਰਾਗ ਵਿੱਚ ਬਿਆਨ ਕਰਦੇ ਹਨ:

**ਬਾਝੁ ਗੁਰੂ ਗੁਬਾਰ ਹੈ ਬਿਨ ਸਬਦੈ ਬੂਝ ਨਾ ਪਾਇਆ**
**ਗੁਰਮਤੀ ਪਰਗਾਸ ਹੋਇ ਪ੍ਰਚਿ ਰਹੈ ਲਵ ਲਾਇਆ**

ਜੇ ਅਸੀਂ ਇਸ ਗੁਰਬਾਣੀ ਦੇ ਉਪਦੇਸ਼ ਦਾ ਪੂਰਾ ਲਾਭ ਪ੍ਰਾਪਤ ਕਰਨਾ ਹੈ ਤਾਂ ਇਸ ਦਾ ਦਿਲ ਲਗਾ ਕੇ ਪਾਠ ਕਰੋ, ਅਰਥ ਸਮਝਣ ਦਾ ਯਤਨ ਕਰੋ ਤੇ ਸਭ ਤੋਂ ਜ਼ਰੂਰੀ ਕਿ ਉਪਦੇਸ਼ ਚਲਣਾ ਹੋਵੇਗਾ ਤਾਂ ਜੋ ਸਾਡੀ ਜੀਵਨ ਯਾਤਰਾ ਸਫਲ ਹੋ ਸਕੇ।

**ਸਦਾ ਯਾਦ ਰੱਖੋ**
**ਦੁਖ ਵੇਲੇ ਅਰਦਾਸ**
**ਸੁਖ ਵੇਲੇ ਧੰਨਵਾਧ**
**ਹਰ ਵੇਲੇ ਜਾਪ**

—0—

***ਸਫਾ 36 ਦਾ ਬਾਕੀ***

ਅਸਮਾਨ ਵਿੱਚ ਉਪਰ ਸਭ ਕਾਇਦਾ ਕਾਨੂੰਨ ਸੂਰਜ ਚੰਦ ਤਾਰਿਆਂ ਤੇ ਅਧਾਰਤ ਸਦਾਚਾਰੀ ਹੈ। ਜਿਸ ਨੂੰ ਚੁੰਬਕ ਸ਼ਕਤੀ ਚਲਾ ਰਹੀ ਹੈ। ਇਹ ਸਭ ਕੁੱਝ ਦਇਆ ਧਰਮ ਹਿੰਮਤ ਮੋਹਕਮਤਾ ਸਾਹਿਬ ਦੇ ਭਾਣੇ ਅਤੇ ਹੁਕਮ ਤੇ ਅਧਾਰਿਤ ਹੈ ਜੋ ਸੱਚ ਸਾਹਿਬ ਸਦਾਚਾਰ ਤੇ ਅਧਾਰਤ ਹੈ।

ਕੀ ਗੁਰੂਆਂ ਸਮੇਂ ਮੰਦਰਾਂ ਦੀ ਕੋਈ ਕਮੀ ਸੀ। ਗੁਰੂਆਂ ਨੇ ਹਰਿਮੰਦਰ ਬਣਵਾਇਆ, ਕਿਉਂ ? ਬਾਕੀ ਮੰਦਰ ਸਭ ਉਨ੍ਹਾਂ ਦੇ ਨਾਉਂ ਸਨ ਜੋ ਕਾਲਵੱਸ ਹੋਏ। ਉਹ ਕਿਸੇ ਦਾ ਕੀ ਸਵਾਰ ਸਕਦੇ ਸਨ ? ਸੋ ਗੁਰੂਆਂ ਨੇ ਮੰਦਰਾਂ ਨੂੰ ਕਲਮ ਕਰਕੇ ਹਰਿਮੰਦਰ ਅਕਾਲਪੁਰਖ ਦੇ ਨਾਂ ਤੇ ਬਣਾਇਆ ਜਿਸਦਾ ਸਿਮਰਨ ਕੁੱਲ ਲੁਕਾਈ ਕਰ ਰਹੀ ਹੈ।

ਸਭ ਨੂੰ ਚਾਹੀਦਾ ਹੈ ਕਿ ਆਪਣੀ ਆਪਣੀ ਸਮਝ ਨੂੰ ਸਮੇਂ ਦਾ ਹਾਣੀ ਕਰਕੇ, ਭਾਰਤ ਨੂੰ ਸਿੱਖ ਰਾਸ਼ਟਰ ਘੋਸ਼ਿਤ ਕਰਨਾ ਚਾਹੀਦਾ ਹੈ। ਸਿੱਖ ਧਾਰਾ ਹੀ ਮੁੱਖ ਧਾਰਾ ਹੈ। ਸਿੱਖ ਧਰਮ ਰਾਜ ਧਰਮ ਹੈ।

—0—

# ਅਧੂਰੀ ਖੋਜ ਦਾ ਅਗਲਾ ਪੜਾਅ

## ਜੋ ਸਦਿਯੋਂ ਕੀ ਕਸਕ ਲੇ ਕਰ, ਗੁਜ਼ਰ ਜਾਤੇ ਹੈ ਦੁਨਿਆ ਸੇ।
## ਮੁਵਰਖ[1] ਕੋ ਭੀ ਇਨ ਲਮਹੋਂ ਕਾ, ਅੰਦਾਜ਼ਾ ਨਹੀਂ ਹੋਤਾ॥

*ਸੰਪੂਰਨ ਸਿੰਘ*
*9417924009*

Prof. Garry Daniel ਨੂੰ ਸੰਨ 1948 ਵਿੱਚ Amsterdam University ਵੱਲੋਂ ਇੱਕ ਖਾਸ ਮਕਸੱਦ ਲਈ ਭਾਰਤ ਭੇਜਿਆ ਗਿਆ ਸੀ। ਉਨ੍ਹਾਂ ਦਾ ਮਿਸ਼ਨ "ਉਸ ਅਧੂਰੀ ਖੋਜ ਨੂੰ ਪੂਰਾ ਕਰਨਾ ਸੀ, ਜੋ Netherland ਤੋਂ 1939 ਵਿੱਚ ਆਏ, Prof. Abbot William ਪੂਰਾ ਨਹੀਂ ਸੀ ਕਰ ਸਕੇ"। ਕਾਰਨ, ਉਦੋਂ ਦੂਜੀ ਵੱਡੀ ਆਲਮੀ ਜੰਗ ਛਿੜ ਪਈ ਸੀ ਅਤੇ ਜਰਮਨ ਫੌਜਾਂ ਨੇ ਨੀਦਰਲੈਂਡ ਤੇ ਹਮਲਾ ਕਰ ਦਿਤਾ। ਇਸ ਲਈ ਹਾਲਾਤ ਨੂੰ ਸਾਹਮਣੇ ਰਖਦੇ ਹੋਏ ਨੀਦਰਲੈਂਡ ਦੀ ਸਰਕਾਰ ਨੇ ਸਭ able bodied ਬੰਦਿਆਂ ਨੂੰ ਜੋ ਵਤਨ ਤੋਂ ਬਾਹਰ ਗਏ ਹੋਏ ਸਨ, ਉਨ੍ਹਾਂ ਨੂੰ ਵਾਪਸ ਬੁਲਾ ਲਿਆ। Prof. Abbot William ਵੀ ਵਾਪਸ ਆਏ ਸਨ ਅਤੇ ਜਰਮਨ ਦੇ ਖਿਲਾਫ਼ ਲੜਾਈ ਵਿੱਚ ਸ਼ਾਮਲ ਹੋ ਗਏ। ਪਰ ਜਰਮਨ ਦੀ ਫੌਜਾਂ ਸਾਹਮਣੇ ਨੀਦਰਲੈਂਡ ਦੀਆਂ ਫੌਜਾਂ ਥਮ ਨ ਸਕੀਆਂ ਅਤੇ ਬਹੁਤੇ ਫੌਜਿਆਂ ਨੂੰ POW (Prisoner of War) ਬਣਾ ਲਿਆ। ਜਰਮਨ ਫੌਜਾਂ ਦੀ ਬਰਬਰੀਅਤ ਕਾਰਨ, ਹਜ਼ਾਰਾਂ ਯਹੂਦੀਆਂ ਨੂੰ ਗੈਸ ਚੈਂਬਰ ਵਿੱਚ ਪਾ ਕੇ ਮਾਰ ਦਿੱਤਾ ਗਿਆ ਸੀ। Prof. Abbot ਵੀ ਯਹੂਦੀ ਸਨ। ਉਹ ਵੀ ਮਾਰ ਦਿਤੇ ਗਏ।

Prof. Daniel ਦੀ ਭਾਰਤ ਵਿੱਚ ਡੈਪੂਟੇਸ਼ਨ ਤੇ ਨਿਯੁਕਤੀ Elphinstone College Bombay ਵਿੱਚ (Prof. Abbot ) ਦੀ ਥਾਂ ਤੇ ਕੀਤੀ ਗਈ ਸੀ। (Elphinstone College ਬੰਬਈ ਦਾ ਸਭ ਤੋਂ ਪੁਰਾਣਾ ਕਾਲਜ ਹੈ)। ਇਹ ਸੰਨ 1856 ਵਿੱਚ ਹੋਂਦ ਵਿੱਚ ਆਇਆ ਸੀ । ਇਸ ਦੇ ਪੁਰਾਣੇ ਵਿਦਿਆਰਥੀਆਂ ਵਿੱਚੋਂ ਕੁਝ ਮਸ਼ਹੂਰ ਹਸਤੀਆਂ ਦੇ ਨਾਮ ਵਰਨਣ ਯੋਗ ਹਨ, ਜਿਵੇਂ ਸ੍ਰੀ ਗੰਗਾਧਰ ਜੀ ਤਿਲਕ , ਭੀਮ ਰਾਓ ਜੀ ਅੰਬੇਦਕਰ, ਜਮਸ਼ੇਦ ਜੀ ਟਾਟਾ, ਫਿਰੋਜ਼ ਸ਼ਾਹ ਜੀ ਮਹਿਤਾ ਅਤੇ ਸ੍ਰੀ ਗੋਪਾਲ ਕ੍ਰਿਸ਼ਨ ਗੋਖਲੇ ਜੀ ਅਤਿਯਾਦੀ।

ਪ੍ਰੋ. ਗੈਰੀ ਡੇਨੀਅਲ ਨੇ ਇੱਥੇ ਪਹੁੰਚ ਕੇ ਆਪਣਾ ਰਾਬਤਾ (Link) ਉਸ ਸਮੇਂ ਦੇ ਖਾਲਸਾ ਕਾਲਜ ਬੰਬਈ ਦੇ ਪ੍ਰਿੰਸੀਪਲ ਤੇਜਾ ਸਿੰਘ ਨਾਲ ਕਾਇਮ ਕੀਤਾ, ਜਿਨ੍ਹਾਂ ਨੇ ਉਨ੍ਹਾਂ ਦਾ ਹਾਰਦਿਕ ਸਵਾਗਤ ਕੀਤਾ। Prof. Garry ਨੇ ਪ੍ਰਿੰ. ਤੇਜਾ ਸਿੰਘ ਨੂੰ ਯੂਨੀਵਰਸਿਟੀ ਵੱਲੋਂ ਲਿਖੀ, ਇੱਕ ਚਿੱਠੀ ਵੀ ਦਿੱਤੀ, ਜਿਸ ਵਿੱਚ ਯੂਨੀਵਰਸਿਟੀ ਵੱਲੋਂ ਇਸ ਗਲ ਤੇ ਜ਼ੋਰ ਦਿੱਤਾ ਗਿਆ ਸੀ ਕਿ, "ਸਾਡੇ ਲਈ ਸਿੱਖ ਮੱਤ ਦੀਆਂ ਵਿਸ਼ੇਸ਼ਤਾਵਾਂ ਬਾਰੇ ਜਾਣਕਾਰੀ ਲੈਣਾ ਬਹੁਤ ਜ਼ਰੂਰੀ ਹੈ। (For us it is must at university level, to make deep study of this 250 years old Sikh Religion. We believe that it is in the interest of world civilization as on date which may help the humanity in long run in coming days) ਇਸ ਚਿੱਠੀ ਨੂੰ ਪੜ੍ਹ ਕੇ, ਪ੍ਰਿੰਸੀਪਲ ਤੇਜਾ ਸਿੰਘ ਨੇ ਲਾਈਬ੍ਰੇਰੀਅਨ, ਸ਼੍ਰੀ ਸਪਰੂ ਤੋਂ ਉਹ ਰਿਪੋਰਟ ਮੰਗਵਾਈ ਜੋ Prof. William Abbot "ਅਧੂਰੀ ਖੋਜ" ਸਿਰਲੇਖ ਹੇਠਾਂ ਸੰਨ 1939 ਵਿੱਚ ਪ੍ਰਿੰਸੀਪਲ ਕਸ਼ਮੀਰਾ ਸਿੰਘ ਨੂੰ ਦੇ ਗਏ ਸੀ। ਪ੍ਰਿੰਸੀਪਲ ਤੇਜਾ ਸਿੰਘ ਨੇ ਉਸ ਰਿਪੋਰਟ ਨੂੰ ਪੜ੍ਹਿਆ ਅਤੇ ਪੜ੍ਹ ਕੇ Prof. Garry Daniel ਅਤੇ Amsterdam University ਦਾ ਧੰਨਵਾਦ ਕੀਤਾ ਕਿ ਉਹ ਅੱਜ 10 ਸਾਲਾਂ ਬਾਅਦ ਵੀ ਆਪਣੇ ਰਿਸਰਚ ਅਭਿਆਨ ਨੂੰ ਬਰਕਰਾਰ ਰੱਖਦੇ ਹੋਏ ਸਿੱਖ ਮੱਤ ਦੇ ਅਸੂਲਾਂ ਪਰ ਖੋਜ ਜਾਰੀ ਰੱਖ ਰਹੇ ਹਨ।

ਦੂਸਰੀ ਆਲਮੀ ਜੰਗ 1939-1945 ਤੱਕ ਚਲਦੀ ਰਹੀ ਸੀ। ਜੰਗ ਖਤਮ ਹੁੰਦਿਆਂ ਹੀ UNO ਨੇ ਦੁਨੀਆ ਦੇ ਸਾਰੇ Under development countries ਲਈ ਲੋਕ

ਭਲਾਈ ਦਾ ਕੰਮ ਸ਼ੁਰੂ ਕਰ ਦਿੱਤਾ ਸੀ। ਉਨ੍ਹਾਂ ਦਾ ਪਹਿਲਾ ਨਾਅਰਾ ਹੈ, 'Building peace in minds of men & women all over the world'

Prof. Garry ਸੰਨ 1948 ਵਿੱਚ ਭਾਰਤ ਆ ਕੇ ਵੱਖ-ਵੱਖ ਸਕੂਲਾਂ ਅਤੇ ਕਾਲਜਾਂ ਵਿੱਚ ਆਪਣੇ ਲੈਕਚਰ ਦਿੰਦੇ ਰਹੇ ਜਿਸ ਨੂੰ ਕਾਫ਼ੀ ਦਿਲਚਸਪੀ ਨਾਲ ਲੋਕ ਸੁਣਦੇ ਸਨ। ਇਸ ਤਰ੍ਹਾਂ ਹੀ ਇੱਕ ਦਿਨ ਇੱਕ ਲੈਕਚਰ ਬੰਬਈ ਦੇ Sanmukhanand Auditorium ਵਿੱਚ ਵੀ ਹੋਇਆ, ਜਿਸ ਦਾ ਬੜਾ ਡੂੰਘਾ ਅਸਰ ਸਰੋਤਿਆਂ ਪਰ ਹੋਇਆ ਸੀ। ਉਸੀ speech ਦਾ ਕੁੱਝ ਹਿਸਾ , ਪਾਠਕਾਂ ਦੀ ਜਾਣਕਾਰੀ ਲਈ ਇਥੇ ਦਿਤਾ ਜਾ ਰਿਹਾ ਹੈ।

Prof. Daniel ਨੇ ਆਪਣੇ ਵਕਤਵੇ ਸ਼ੁਰੂ ਕਰਦਿਆਂ ਹੀ, ਹਾਜ਼ਰੀਨ ਨੂੰ ਦੱਸਿਆ ਸੀ "ਮੈਂ Princiton University ਵਿੱਚ ਪੜ੍ਹਾਈ ਕਰਨ ਲੱਗਿਆ, ਉਥੇ ਇੱਕ ਪੰਜਾਬੀ ਕਲਾਸਫੈਲੋ (Classfellow) ਦੀ ਸੰਗਤ ਵਿੱਚ ਉਨ੍ਹਾਂ ਤੋਂ ਉਰਦੂ, ਹਿੰਦੀ ਅਤੇ ਪੰਜਾਬੀ ਬੋਲਣਾ ਸਿੱਖ ਸਕਿਆ ਹਾਂ ਪਰ ਲਿਖਣਾ ਅਤੇ ਪੜ੍ਹਨਾ ਨਹੀਂ ਸਿੱਖ ਸਕਿਆ।" ਉਨ੍ਹਾਂ ਫਿਰ ਆਡੀਟੋਰੀਅਮ ਵਿੱਚ ਬੈਠੇ ਸਰੋਤਿਆਂ ਤੋਂ ਪੁੱਛਿਆ ਕਿ, "ਤੁਸੀ ਮੈਥੋਂ ਕਿਸ ਭਾਸ਼ਾ ਵਿੱਚ ਤਕਰੀਰ ਸੁਨਣਾ ਪਸੰਦ ਕਰੋਗੇ? "What language, you want me to address this grand gathering?" ਸਭ ਪਾਸਿਓਂ ਆਵਾਜ਼ ਆਈ, 'Please speak in English'। ਉਹ ਹੱਸ ਪਏ ਤੇ ਫਿਰ ਹਿੰਦੀ ਵਿੱਚ ਬੋਲੇ, "ਅੰਗ੍ਰੇਜ਼ੀ ਆਪ ਕੀ ਜ਼ੁਬਾਨ ਨਹੀਂ ਹੈ। ਮੈਂ ਧੰਨਵਾਦੀ ਹੂੰ ਆਪ ਸਭ ਕਾ, ਕਿ ਮੁਝੇ ਮੇਰੀ ਹੀ ਜ਼ਬਾਨ ਮੇਂ ਤਕਰੀਰ ਕਰਨੇ ਕੋ ਕਹਿ ਰਹੇ ਹੈਂ।" ਇਸ ਨੂੰ ਸੁਣ ਸਾਰੇ ਦਰਸ਼ਕ ਭਾਵੇਂ ਸੰਕੋਚ ਵਸ ਹੋ ਗਏ ਪਰ ਫਿਰ ਵੀ ਥੋੜ੍ਹੀ ਚੁੱਪੀ ਬਾਅਦ ਹਾਲ ਤਾਲੀਆਂ ਨਾਲ ਗੂੰਜ ਉਠਿਆ। Prof. Garry ਨੇ ਤਕਰੀਰ ਸ਼ੁਰੂ ਕੀਤੀ-"ਅੱਛਾ ਹੋਤਾ ਅਗਰ ਆਪ ਹਿੰਦੁਸਤਾਨੀ ਭਾਸ਼ਾ ਮੇਂ ਮੁਝੇ ਸੁਨਤੇ" ਲੋਕ ਖਾਮੋਸ਼ ਰਹੇ।

### ਤਕਰੀਕ ਦਾ ਸਾਰ

In the year 1947 you got the freedom but the partition of your country has not taken place in a peaceful manner. Why so? There must be some solid reason for it. Why so much bloodshed is taking place in your two countries? But we may not discuss it here at this stage, yet look, in past, undivided India has been subjected in Foreign invasions from the earliest known times. The invaders came mainly from the northwest. They knew that India was rich. They also knew that it was disunited and weak, that its rulers were torn by mutual (jealousies and enemities). Its people have no tinge or trace of nationalism, patriotism or any concern for the common weal or woe. The rulers ignored good and welfare of the community. It was therefore easy to conquer, subdue & plunder...This...unlucky...land. It was an alluring and precious & easy prize. Invaders after invaders came & went back to their countries ladened with untold booty. Well we know that there are no gold mines in your country India. "ਲੇਕਿਨ, ਫਿਰ ਭੀ ਹਮਲਾ ਵਰੋਂ ਨੇ ਇਸ ਦੇਸ਼ ਕੋ 'ਸੋਨੇ ਕੀ ਚਿੜਿਆ ਕਾ' ਨਾਮ ਦੀਆ ਹੈ।" ਉਨ੍ਹਾਂ ਨੇ ਆਪਣੀ ਤਕਰੀਰ ਜਾਰੀ ਰਖੀ , "Infact 'Hindu King' were very strong in those days so much so that once a Hindu King of Lahore attacked Afghanistan in 977 A.D. about which I am reading out, from the book authored by Sir W.W. Hunter. ਸਰੋਤਿਆਂ ਨੇ ਜੱਦ ਇਹ ਸੁਣਿਆ ਕੇ, ਪਹਿਲਾ ਹਮਲਾ ਹਿੰਦੂਆਂ ਨੇ ਦੂਜੇ ਮੁਲਕ ਪਰ ਕੀਤਾ ਸੀ ਤਾਂ ਇਸ ਕਥਨ ਦਾ ਲੋਕਾਂ ਨੇ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ ਅਤੇ ਆਡੀਟੋਰੀਅਮ ਵਿੱਚ unexpected ਗੜਬੜੀ ਮੱਚ ਗਈ। ਸਰੋਤੇ ਕਹਿਣ ਲੱਗੇ, "No, We don't agree that Hindu kings who were peace loving could ever do so, your saying is incorrect." ਸੂਝਵਾਨ ਵਕਤਾ Prof. Daniel ਨੇ ਉਦੋਂ ਹਾਲਾਤ ਨੂੰ ਭਾਂਪ ਲਿਆ ਅਤੇ ਫੋਰਨ ਹੀ ਆਪਣਾ ਇਸ਼ਾਰਾ ਉਥੇ ਹੀ ਉਪਸਥਿਤ ਗਿਰਜਾ ਸ਼ੰਕਰ ਬਾਜਪਾਈ ਜੀ ਆਈ.ਸੀ.ਐਸ. ਵੱਲ ਕੀਤਾ ਜੋ ਬੰਬਈ ਦੇ ਗਵਰਨਰ ਸਨ ਅਤੇ ਉਸ ਸਮੇਂ, ਇਸ ਜਲਸੇ ਦੇ ਮੁੱਖ ਅਤਿਥੀ ਵੀ ਸਨ। ਜਨਾਬ ਬਾਜਪਾਈ, ਮੁਸਕਰਾ ਪਏ ਅਤੇ "ਪੋਡੀਅਮ" ਉੱਪਰ ਆ ਕੇ, ਇਸ

ਸੱਚਾਈ ਦੀ ਪੁਸ਼ਟੀ ਇਸ ਤਰ੍ਹਾਂ ਕੀਤੀ ਕਿ, " ਇਹ ਸੱਚ ਹੈ ਕਿ ਸਭ ਤੋਂ ਪਹਿਲਾ ਹਮਲਾ ਅਫ਼ਗਾਨਾਂ ਵਿਰੁੱਧ ਹਿੰਦੂ ਰਾਜਾ "ਜੈ ਪਾਲ" ਨੇ ਹੀ ਕੀਤਾ ਸੀ।" ਜਿਨਾਬ ਬਾਜਪਾਈ ਸਾਹਿਬ ਦੀ ਮੂੰਹੋਂ ਇਹ ਸਭ ਸੁਣ, ਹਾਲ ਵਿੱਚ ਕੁਝ ਖਾਮੋਸ਼ੀ ਛਾ ਗਈ। ਹੁਣ ਸ਼ਾਂਤ ਸਰੋਤਿਆਂ ਨੂੰ Prof. Daniel ਨੇ, Sir Hunter ਦੀ ਕਿਤਾਬ 'ਚੋਂ ਉਹ ਪੈਰਾਗ੍ਰਾਫ ਪੜ੍ਹ ਕੇ ਸੁਣਾਉਣਾ ਸ਼ੁਰੂ ਕੀਤਾ, ਜਿਸ ਨੂੰ ਸੁਣ ਕੇ ਸਰੋਤੇ ਦੰਗ ਰਹਿ ਗਏ। ਇਹ ਲਿਖਤ ਕੁਛ ਇਸ ਤਰ੍ਹਾਂ ਸੀ,

"The first collision between Hinduism and Islam on the Punjab frontier was the act of the Hindus. In 977, Jaipal, the Hindu Chief of Lahore, annoyed by Afghan raids, led his troops through the mountains against the Muhammadan kingdom of Ghazni, (Afghanistan) Subuktigin, the Ghaznivide prince, after severe fighting was subdued but he at that time took advantage of a hurricane and cut off the retreat of the Hindus through the pass. He allowed them, however, to return to India, on the surrender of fifty elephants, and the promise of one million dirhams (about 25000 £). Tradition relates how Jaipal, having regained his capital, was counselled by the Brahmans standing at his right hand not to disgrace himself by paying ransom to 'barbarian' while his nobles and warrior Chiefs, standing at left, implored him to keep faith. In the end, Subuktigin swept through the hills to enforce his ransom, defeated Jaipal, and stationed an Afghan officer with 10,000 horses to garrison Peshawar."

Sir Hunter has used the word, 'Barbarian' for the Afghan Prince Subuklingin. He gives another example, that there had long been a feud between the Afghan town of Ghor & Mohd. Gazni Subdued Ghor in 1010 but in year 1051 A.D., Ghor Tribe Chief captured Ghazni & dragged its principal men to his own capital, where he cut their throat used their blood in making mortar for the fortifications." ਲੋਕ ਇਸ ਤਕਰੀਰ ਨੂੰ ਸੁਣ ਕੇ ਦੰਗ ਰਹਿ ਗਏ. Mr. Daniel ਨੇ ਭਾਸ਼ਣ ਵਿੱਚ ਅੱਗੇ ਦੱਸਿਆ ਕਿ–

"ਜਦੋਂ British East India Company ਇਥੇ ਰਾਜ ਕਰ ਰਹੀ ਸੀ, ਤਾਂ ਉਦੋਂ ਸਿਖਿਆ ਦੇ ਅਦਾਰੇ ਭਾਵ ਸਕੂਲ ਤਾਂ ਸਨ ਪਰ ਉਨ੍ਹਾਂ ਸਕੂਲਾਂ ਵਿੱਚ, ਵਕੱਤ ਦੇ ਹੁਕਮਰਾਨ ਉਹੀ ਕੁਝ ਪੜ੍ਹਾਉਂਦੇ ਸਨ, ਜਿਸ ਦਾ ਸਦਕਾ ਕੰਪਨੀ ਦਾ ਸਿਰਫ਼ ਕੰਮ ਕਾਰ ਚੱਲਦਾ ਰਹੇ। ਉਨ੍ਹਾਂ ਇਤਹਾਸ ਅਤੇ ਸ਼ੋਸ਼ਲ ਸਾਇੰਸ ਬਾਰੇ ਕੁਝ ਵੀ ਨਹੀਂ ਸੀ ਪੜ੍ਹਾਇਆ। ਕੰਪਨੀ ਨੂੰ ਕਲਰਕ ਚਾਹੀਦੇ ਸਨ ਜੋ ਪੜ੍ਹ ਲਿਖ ਸਕਣ। ਉਹ ਬਾਬੂ ਬਣਾਉਂਦੇ ਰਹੇ, ਇਸਤੋਂ ਜਿਆਦਾ ਕੁਝ ਨਹੀਂ। ਇਹੀ ਕਾਰਨ ਹੈ ਕਿ ਭਾਰਤ ਦੇਸ਼ ਦੀ ਗੁਲਾਮੀ ਤਕਰੀਬਨ 800–900 ਸਾਲ ਲਗਾਤਾਰਤਾ ਬਣੀ ਰਹੀ ਅਤੇ ਜਦ ਇਹ ਆਜ਼ਾਦ ਹੋਇਆ ਤਾਂ ਮਜ਼ਬ ਦੇ ਨਾਂ ਤੇ ਇਥੇ ਲੋਕ ਆਪਸ ਵਿੱਚ ਉਲਝ ਗਏ।

ਜਿਸ ਸਮੇਂ Prof. Daniel ਦਾ ਭਾਸ਼ਣ ਖਤਮ ਹੋਇਆ ਤਾਂ ਉਦੋਂ ਲੋਕਾਂ ਦਾ ਹਜੂਮ ਬਿਲਕੁੱਲ ਸ਼ਾਂਤ ਸੀ। ਸਨਮੁੱਖਾਨੰਦ ਹਾਲ ਦੇ ਦਰਵਾਜੇ ਉਸ ਤਰ੍ਹਾਂ ਹੀ ਖੋਲੇ ਗਏ, ਜਿਵੇਂ ਸਿਨੇਮਾਘਰਾਂ ਵਿੱਚ, ਫਿਲਮ ਖਤਮ ਹੋਣ ਤੋਂ ਬਾਅਦ, EXIT Gates ਖੋਲ ਦਿੱਤੇ ਜਾਂਦੇ ਹਨ, ਪਰ ਕਈ ਵਿਦਵਾਨ ਸਰੋਤਿਆਂ, Prof. Daniel ਨੂੰ ਲੈਕਚਰ ਤੋਂ ਬਾਅਦ ਮਿਲਣ ਦੀ ਖਾਹਿਸ਼ ਜ਼ਾਹਰ ਕੀਤੀ , ਉਹ ਆਪਣਿਆਂ ਕੁਝ ਸ਼ੰਕਾਂਵਾਂ ਦੂਰ ਕਰਨੀਆਂ ਚਾਹੁੰਦੇ ਸਨ। ਗਵਰਨਰ ਸਾਹਿਬ ਸ੍ਰੀ ਬਾਜਪਾਈ ਜੀ ਉਦੋਂ ਜਾ ਚੁੱਕੇ ਸੀ। ਪ੍ਰੋਫੈਸਰ ਡੈਨੀਅਲ ਨੇ ਮਾਈਕ ਤੇ ਆ ਕੇ ਐਲਾਨ ਕੀਤਾ ਕਿ ਉਹ Elphinstone ਕਾਲਜ ਦੇ ਜਲਸਾ ਘਰ (auditorium) ਵਿੱਚ ਆਉਣ ਵਾਲੇ ਕੱਲ ਨੂੰ 5 ਵਜੇ ਇੱਕ Talk ਦੇ ਰਹੇ ਹਨ। ਚਾਹਵਾਨ ਸੱਜਣ ਉਥੇ 5 ਵਜੇ ਸ਼ਾਮ ਉਨ੍ਹਾਂ ਨੂੰ ਉਥੇ ਜਰੂਰ ਮਿਲ ਸਕਦੇ ਹਨ ਹੁਣ ਨਹੀਂ । ਮੈਂ ਓਦੋਂ ਉਨ੍ਹਾਂ ਦੀ ਸੰਕਾਵਾਂ ਦੂਰ ਕਰਨ ਦੀ ਕੋਸ਼ਿਸ਼ ਕਰਾਂਗਾ। ਇਸ ਘੋਸ਼ਣਾ ਨੂੰ ਸੁਣ ਕੇ ਲੋਕੀਂ ਚਲੇ ਗਏ। ਅਗਲੇ ਦਿਨ ਪ੍ਰਿੰ. ਤੇਜਾ ਸਿੰਘ ਵੀ, ਲਾਈਬ੍ਰੇਰੀਅਨ ਐਮ.ਐਸ. ਸਪਰੂ ਅਤੇ ਮਿਸ ਨਸਰੀਨ ਨੂੰ ਲੈ ਕੇ ਪ੍ਰੋ. ਡੈਨੀਅਲ ਨੂੰ ਮਿਲੇ। ਪ੍ਰਿੰ. ਸਾਹਿਬ ਨੇ, ਮਿਸ ਨਸਰੀਨ ਅਤੇ ਐਮ.ਐਸ. ਸਪਰੂ ਦਾ ਪ੍ਰਿਚਯ ਕਰਾਇਆ ਕਿ, "ਇਹ

ਦੋਨੋਂ ਹੀ ਖਾਲਸਾ ਕਾਲਜ ਦਾ ਸਟਾਫ਼ ਹਨ।" ਮਿਸ ਨਸਰੀਨ ਬਾਰੇ ਦੱਸਿਆ ਕਿ, "ਐਮ.ਏ. (ਇਤਿਹਾਸ) ਇਮਤਿਹਾਨ ਵਿੱਚ ਇਹ ਸਭ ਤੋਂ ਪਹਿਲੀ ਕੁੜੀ ਹੈ ਜੋ ਬੰਬਈ ਯੂਨੀਵਰਸਿਟੀ ਦੇ ਕੁੱਲ ਵਿਦਿਆਰਥੀਆਂ ਚੋਂ ਅਵਲ ਨੰਬਰ ਤੇ ਪਾਸ ਹੋਈ ਹੈ ਅਤੇ ਇਸ ਤੋਂ ਪਹਿਲਾਂ ਕੋਈ ਲੜਕੀ ਇਸ ਮਾਣ ਨੂੰ ਪਰਾਪਤ ਨਹੀਂ ਕਰ ਸਕੀ। ਇਸ ਲੜਕੀ ਨੇ ਸਾਡੇ ਕਾਲਜ ਦਾ ਨਾਂ ਉਜਾਗਰ ਕੀਤਾ ਹੈ। ਇਸ ਲਈ ਖਾਲਸਾ ਕਾਲਜ ਦੀ ਪ੍ਰਬੰਧਕ ਕਮੇਟੀ ਨੇ ਇਨ੍ਹਾਂ ਨੂੰ ਸਨਮਾਨਿਤ ਕਰਨ ਲਈ ਇੱਕ ਅਸਾਧਾਰਨ Function ਕਰਨ ਦਾ ਨਿਸ਼ਚਾ ਕੀਤਾ ਹੈ, ਜਿਸ ਵਿੱਚ Parents/Students ਅਤੇ ਸ਼ਹਿਰ ਦੇ ਪਤਵੰਤੇ ਸੱਜਣ ਸ਼ਿਰਕਤ ਕਰ ਰਹੇ ਹਨ। ਤੁਹਾਨੂੰ ਅਸੀਂ ਇਸ ਖੁਸ਼ੀ ਦੇ ਮੌਕੇ ਪਰ ਇਸ ਸਮਾਰੋਹ ਦੀ ਸਦਾਰਤ ਕਰਨ ਲਈ ਬੇਨਤੀ ਕਰਦੇ ਹਾਂ। ਉਸ ਸਮੇਂ ਹੀ ਇਹ ਖੁਸ਼ਨਸੀਬ ਲੜਕੀ, ਆਪਣੀ ਤਕਰੀਰ ਵਿੱਚ ਆਪਣਾ ਪਰਿਚੈ ਦੇਣ ਦੀ ਖਾਹਿਸ਼ਮੰਦ ਹੈ। ਤੁਸੀਂ ਸਾਡੀ ਅਰਜ਼ੀ ਨੂੰ ਪਰਵਾਨ ਕਰੋ।

ਨੀਯਤ ਦਿਨ ਅਤੇ ਠੀਕ ਸਮੇਂ ਤੇ, ਇਹ ਸਮਾਗਮ ਸ਼ੁਰੂ ਹੋਇਆ ਸੀ। ਬੰਬਈ ਦੇ ਮੇਅਰ Dr. M.U. Mascarenhan ਨੇ ਮੁੱਖ ਅਤਿਥੀ (Chief Guest) ਦੇ ਤੌਰ ਤੇ ਸ਼ਿਰਕਤ ਕੀਤੀ ਸੀ। ਮੰਚ ਨੂੰ ਸੰਚਾਲਤ ਕਰਨ ਵਾਲੇ ਪ੍ਰਿੰਸੀਪਲ ਤੇਜਾ ਸਿੰਘ ਨੇ ਇਕਤਰਿਤ ਸਭਾ ਨੂੰ ਮੁਖਾਤਿਬ ਕਰਦਿਆਂ ਦੱਸਿਆ ਸੀ ਕਿ ਖਾਲਸਾ ਕਾਲਜ ਨੂੰ ਇਸ ਹੋਣਹਾਰ ਕੁੜੀ ਨਸਰੀਨ ਪਰ ਫਖ਼ਰ ਹੈ, ਕਿ ਕਿਤਨੀਆਂ ਦੁਸ਼ਵਾਰੀਆਂ ਵਿਚੋਂ ਗੁਜ਼ਰ ਕੇ, ਇਸ ਨੇ ਆਪਣੀ ਨਾ ਸਿਰਫ਼ ਪੜ੍ਹਾਈ ਹੀ ਪੂਰੀ ਕੀਤੀ ਬਲਕਿ ਯੂਨੀਵਰਸਿਟੀ ਦੇ ਇਮਤਿਹਾਨ ਵਿੱਚ ਪਹਿਲੇ ਨੰਬਰ ਤੇ ਪਾਸ ਵੀ ਹੋਈ ਹੈ। ਮੈਂ ਚਾਹੁੰਗਾ ਕਿ ਇਹ august gathering, Miss Nasreen ਦੀ ਆਤਮ ਕਥਾ ਖੁਦ ਨਸਰੀਨ ਦੀ ਜ਼ੁਬਾਨੀ ਸੁਣਨ ਕਿ ਉਹ ਕਿਵੇਂ ਦੁਖਾਂ ਵਿਚੋ ਗੁਜ਼ਰੀ ਹੈ। ਮੈਂ ਹੁਣ ਬੀਬੀ ਨਸਰੀਨ ਨੂੰ Podium ਪਰ ਆ ਕੇ ਆਪਣੀ ਕਹਾਣੀ ਕਹਿਣ ਲਈ ਬੇਨਤੀ ਕਰਦਾ ਹਾਂ।

ਮਿਸ ਨਸਰੀਨ ਨੇ ਬੋਲਣਾ ਸੁਰੂ ਕੀਤਾ " ਮਾਨਯੋਗ Prof Garry Daniel ਜੀ ਮੈਂ ਚਾਹੁੰਦੀ ਸੀ ਕਿ ਤੁਸੀ ਹੀ ਇਸ ਸਮਾਰੋਹ ਦੀ ਪ੍ਰਧਾਨਗੀ ਕਰੋ। ਤੁਸੀਂ UNESCO (world body) ਵੱਲ ਮੇਰਾ ਸੁਨੇਹਾ ਪਹੁੰਚਾਉਗੇ।

ਮਿਸ. ਨਸਰੀਨ ਨੇ ਬੋਲਣਾ ਸ਼ੁਰੂ ਕੀਤਾ, "ਮੈਂ ਨਸਰੀਨ ਹਾਂ, ਨਸਰੀਨ ਸਪਰੂ। ਮੈਂ ਕਸ਼ਮੀਰ ਦੇ ਜਿਲ੍ਹਾ ਬਾਰਾਮੂਲਾ ਤੋਂ ਹਾਂ। ਸਪਰੂ ਮੇਰਾ ਗੋਤਰ ਹੈ। ਸਪਰੂ ਉੱਚ ਕੋਟੀ ਦੇ ਬ੍ਰਾਹਮਣ ਹੁੰਦੇ ਹਨ। ਮੈਂ ਇੱਕ ਮੁਸਲਮਾਨ, ਬ੍ਰਾਹਮਣ ਗੋਤਰ ਵਾਲੀ ਲੜਕੀ ਹਾਂ। ਇਥੇ ਸਟੇਜ ਤੇ ਬ੍ਰਾਜਮਾਨ, 'Mohan Singh ਜੀ ਇੱਕ ਸਿੱਖ ਹਨ। ਇਨ੍ਹਾਂ ਦਾ ਵੀ ਗੋਤਰ ਸਪਰੂ ਹੈ। ਇਹ ਇਸੇ ਕਾਲਜ ਦੇ ਲਾਈਬ੍ਰੇਰੀਅਨ ਹਨ। ਇਹ ਰਿਸ਼ਤੇ ਵਿੱਚ ਮੇਰੇ Cousin ਵੀ ਲੱਗਦੇ ਹਨ। ਨਸਰੀਨ ਬੋਲਦੇ ਗਏ। ਸੰਨ 1325 ਈਸਵੀ ਅੰਦਰ ਕਸ਼ਮੀਰ ਉੱਪਰ ਤੁਰਕ ਮੁਸਲਮਾਨਾਂ ਨੇ ਹਮਲਾ ਕਰਕੇ ਇਥੇ ਇਸਲਾਮਿਕ ਰਾਜ ਕਾਇਮ ਕਰ ਲਿਆ। ਉਨ੍ਹਾਂ ਹਜ਼ਾਰਾਂ ਦੀ ਗਿਣਤੀ ਵਿੱਚ ਹਿੰਦੂਆਂ ਨੂੰ ਜ਼ਬਰੀ ਮੁਸਲਮਾਨ ਬਣਾਇਆ। ਮੇਰੇ ਬੁਜ਼ਰਗਾਂ ਨੂੰ ਵੀ ਜਬਰੀ ਮੁਸਲਮਾਨ ਬਣਾਇਆ ਗਿਆ ਸੀ। ਇਥੇ ਬੰਬਈ ਵਿੱਚ ਰਹਿੰਦੇ ਫਿਲਮ ਐਕਟਰ 'ਡੀ.ਕੇ. ਸਪਰੂ ਜੀ' ਪਿਛਲੀਆਂ ਅੱਠ ਪੀੜ੍ਹੀਆਂ ਤੋਂ ਮੇਰੇ ਚਚੇਰੇ ਭਰਾ ਹਨ। ਅੱਜ ਦੇ ਮਾਣਯੋਗ ਸ਼ਾਇਰ ਸਰ ਮੁਹੰਮਦ ਇਕਬਾਲ ਜੀ ਵੀ ਮੁਸਲਮਾਨ ਹਨ, ਅਤੇ ਉਹ ਵੀ ਸਪਰੂ ਗੋਤਰ ਦੇ ਹਨ। ਅੱਠ ਪੀੜ੍ਹੀਆਂ ਤੋਂ ਹੀ, ਸਰ ਤੇਜ ਬਹਾਦਰ ਸਪਰੂ ਜੋ ਮਸ਼ਹੂਰ ਵਕੀਲ ਹਨ, ਜੋ ਇਸ ਸਮੇਂ ਇਲਾਹਬਾਦ ਵਿੱਚ ਬਿਮਾਰ ਪਏ ਹਨ। ਉਹ ਸਰ ਇਕਬਾਲ ਦੇ cousin ਹਨ। ਇਹ ਸਭ ਗੱਲਾਂ ਮੈਂ ਹਰਿਦੁਆਰ ਦੇ ਪੰਡਿਆਂ ਦੀਆਂ ਵਹੀਆਂ ਵਿੱਚੋਂ ਲਈਆਂ ਹਨ। ਜ਼ਾਹਿਰ ਹੈ ਕਿ ਇਕਬਾਲ ਸਾਹਿਬ ਦੇ ਬਜ਼ੁਰਗਾਂ ਨੂੰ ਵੀ ਜਬਰੀ ਮੁਸਲਮਾਨ ਬਣਾਇਆ ਗਿਆ ਹੋਣਾ ਹੈ ਜਾਂ ਉਨ੍ਹਾਂ ਦੇ ਵਡੇਰਿਆਂ ਨੇ ਆਪ ਹੀ ਇਸਲਾਮ ਕਬੂਲ ਕੀਤਾ ਸੀ, ਇਸ ਬਾਰੇ ਮੈਂ ਕੋਈ ਚਰਚਾ ਨਹੀਂ ਕਰਨੀ ਪਰ ਜ਼ਬਰਨ ਧਰਮ ਪਰੀਵਰਤਨ ਤੋਂ ਬਾਅਦ ਸਾਡੇ ਬਜ਼ੁਰਗਾਂ ਉਪਰ ਕੀ ਗੁਜ਼ਰੀ ਹੋਵੇਗੀ, ਮੈਂ ਇਸ ਬਾਰੇ ਜਰੂਰ ਸੋਚਦੀ ਹਾਂ ਪਰ ਜਦ ਦਾ ਮੈਂ ਹੋਸ਼ ਸੰਭਾਲਿਆ ਹੈ, ਮੈਂ ਆਪਣੇ ਧਾਰਮਿਕ ਗ੍ਰੰਥਾਂ ਨੂੰ ਗਹਿਰਾਈ ਨਾਲ ਪੜ੍ਹਿਆ ਹੈ ਅਤੇ ਮੁਸਲਿਮ ਅਸੂਲਾਂ ਨੂੰ ਬਹੁਤ ਪਸੰਦ ਕੀਤਾ ਹੈ। ਅੱਜ ਰੋਜ਼ੇ ਰੱਖਣ ਅਤੇ ਨਿਮਾਜ਼ ਪੜ੍ਹਨ ਵਿੱਚ ਮੇਰਾ ਅਟੁੱਟ ਵਿਸ਼ਵਾਸ਼ ਹੈ। I am now a staunch believer of my religion.

Prof. Daniel ਜੀ, "ਮੈਂ ਤੁਹਾਨੂੰ ਖਾਸ ਤੌਰ ਤੇ ਸੰਬੋਧਿਤ ਕਰਦਿਆਂ ਕਹਿ ਰਹੀ ਹਾਂ "ਜਿਵੇਂ ਤੁਸੀਂ ਸੰਨਮੁੱਖਾਨੰਦ ਆਡੀਟੋਰੀਅਮ ਵਿੱਚ ਆਪਣੇ ਲੈਕਚਰ ਦੌਰਾਨ

ਫਰਮਾਇਆ ਹੈ ਕਿ ਭੁੱਖੀਆਂ ਕੌਮਾਂ ਨੇ ਬਾਹਰੋਂ ਆ ਕੇ ਹਿੰਦੁਸਤਾਨ ਨੂੰ ਖੂਬ ਲੁੱਟਿਆ ਸੀ। ਸ਼ਾਇਦ ਉਨ੍ਹਾਂ ਨੂੰ ਪਤਾ ਸੀ ਕਿ ਇਥੋਂ ਦੇ ਛੋਟੇ ਵੱਡੇ ਰਜਵਾੜੇ ਆਪਸ ਵਿੱਚ ਸਾੜਾ ਤੇ ਈਰਖਾ ਰੱਖਦੇ ਹਨ। ਉਨ੍ਹਾਂ ਵਿੱਚ ਦੇਸ਼ ਪਿਆਰ ਵਰਗੀ ਕੋਈ ਚੀਜ਼ ਨਹੀਂ ਹੈ ਅਤੇ ਇਸ ਕਰਕੇ ਬਾਹਰਲੀਆਂ ਕੌਮਾਂ ਨੇ ਸਾਡੇ ਕਸ਼ਮੀਰੀਆਂ ਨੂੰ ਨਾ ਸਿਰਫ਼ ਲੁੱਟਿਆ, ਧਰਮ ਪਰਿਵਰਤਨ ਕੀਤਾ, ਬਲਕਿ ਸਾਡੀਆਂ ਮਾਵਾਂ ਭੈਣਾਂ ਦੀ ਇਜ਼ਤ ਨਾਲ ਵੀ ਖਿਲਵਾੜ ਕੀਤਾ । ਪਰ ਬਾਹਰੋਂ ਆਏ ਇਨ੍ਹਾਂ ਧਾੜਵੀਆਂ ਨੇ ਖੁਦ ਨੂੰ ਮੁਸਲਮਾਨ ਦੱਸਿਆ ਹੈ, ਫਿਰ ਵੀ ਸਾਡੀਆਂ ਬਜ਼ੁਰਗ ਔਰਤਾਂ ਦੀ ਸਰ੍ਹੇ ਬਾਜ਼ਾਰ ਇੱਜਤ ਲੁੱਟੀ ਹੈ? ਕਿਉਂ ? ਸਾਡੀਆਂ ਬਜ਼ੁਰਗਾਂ ਉੱਪਰ ਓਦੋਂ ਕੀ ਗੁਜ਼ਰੀ ਹੋਵੇਗੀ, ਜੋ ਆਪਣੇ ਹਮ ਮਜ਼ਹਬਾਂ ਦੇ ਹਥੋਂ ਬੇ-ਪਤ ਕੀਤੀਆਂ ਜਾ ਰਹੀਆਂ ਸਨ? ਜੇ ਉਹ ਹਿੰਦੂ ਹੁੰਦੀਆਂ ਤਾਂ ਚਿਖਾ ਬਣਾ ਕੇ ਸਤੀ ਹੋ ਜਾਂਦੀਆਂ , ਪਰ ਉਹ ਤਾਂ ਮੁਸਲਿਮ ਸਨ। ਮੈਂ ਮੁਸਲਮਾਨ ਹਾਂ, ਅਤੇ ਮੈਂ ਆਪਣੀਆਂ ਧਾਰਮਿਕ ਕਿਤਾਬਾਂ ਦਾ ਪੂਰਾ ਮੁਤਾਲਿਆ[2] ਵੀ ਕਰ ਚੁੱਕੀ ਹਾਂ। ਇਹੋ ਜਿਹੀਆਂ ਘਿਨਾਉਣੀਆਂ ਹਰਕਤਾਂ ਕਰਨ ਲਈ ਸਾਡੇ ਪਵਿਤਰ ਗ੍ਰੰਥਾਂ ਵਿੱਚ ਕੁਝ ਨਹੀਂ ਲਿਖਿਆ। ਫਿਰ ਇਹ ਧਾੜਵੀ ਕੌਣ ਸਨ ? ਕੀ ਇਹ ਸੱਚ ਮੁੱਚ ਹੀ ਮੇਰੇ ਹਮ ਮਜਹਬ ਸਨ ? ਜੇ ਸਨ ਤਾਂ ਉਨ੍ਹਾਂ ਅਜਿਹਾ ਕਿਉਂ ਕੀਤਾ ? ਪਰ ਇਸ ਦਾ ਕੋਈ ਜਵਾਬ ਕਿਸੇ ਪਾਸਿਉਂ ਵੀ ਮੈਨੂੰ ਨਹੀਂ ਮਿਲ ਸਕਿਆ। "Prof. Daniel, ਕੀ ਤੁਹਾਡੇ ਪਾਸ ਮੇਰੇ ਪੁਛੇ ਸਵਾਲ ਦਾ ਕੋਈ ਉਤਰ ਹੈ" ? Prof. Daniel ਖਾਮੋਸ਼ ਰਹੇ। ਸ਼ਾਇਦ ਉਨ੍ਹਾਂ ਪਾਸ ਵੀ ਇਸ ਗਲ ਦਾ ਕੋਈ ਜਵਾਬ ਨਈਂ ਸੀ।

*ਵੋਹ ਰਹਿਬਰ ਥੇ ਯਾ ਰਾਹਜ਼ਨ ਥੇ ,*
*ਮਸੀਹਾ ਥੇ ਯਾ ਕਾਤਿਲ ਥੇ ,*
*ਮੁਝੇ ਅਪਨੇ ਨੁਮਾਇੰਦੋਂ[3] ਕਾ ਅੰਦਾਜਾ ਨਹੀਂ ਹੋਤਾ।*

500 ਸਾਲਾਂ ਦੇ ਇਸਲਾਮਿਕ ਰਾਜ ਦੌਰਾਨ ਕਈ ਮੁਸਲਮਾਨ ਹਮਲਾਵਰਾਂ ਨੇ ਕਸ਼ਮੀਰ ਪਰ ਬਾਰੰਬਾਰ ਹਮਲੇ ਕੀਤੇ ਅਤੇ ਹਰ ਆਕ੍ਰਮਣ ਤੋਂ ਬਾਅਦ ਇਨ੍ਹਾਂ ਨੇ ਕਸ਼ਮੀਰੀ ਖਾਤੂਨਾਂ ਦੀ ਇਜ਼ਤ ਨੂੰ ਲਿਤਾੜਿਆ ਹੈ। ਪਰ 500 ਸਾਲਾਂ ਬਾਅਦ ਜਦ ਸਿੱਖਾਂ ਦਾ ਰਾਜ (ਸੰਨ 1819) ਵਿੱਚ ਕਸ਼ਮੀਰ ਦੀ ਅੰਦਰ ਆਇਆ ਤਾਂ (ਅਲ੍ਹਾ ਸਲਾਮਤ ਰੱਖੇ, ਜਰਨੈਲ ਹਰੀ ਸਿੰਘ ਜੀ ਨਲਵਾ ਨੂੰ) ਜਿਸ ਨੇ ਕਿਸੇ ਵੀ ਕਸ਼ਮੀਰੀ ਖਾਤੂਨ ਦੀ ਬੇਅਦਬੀ ਨਹੀਂ ਹੋਣ ਦਿੱਤੀ ਸੀ। ਉਦੋਂ ਮਾਣ ਤੇ ਸਤਿਕਾਰ ਪੂਰੀ ਕਸ਼ਮੀਰੀ ਜਨਤਾ ਨੂੰ ਦਿੱਤਾ ਗਿਆ ਸੀ, ਜੱਦ ਕੇ ਉਸ ਸਮੇਂ 95% ਲੋਕ, ਉਸ ਵਾਦੀ ਦੇ ਮੁਸਲਮਾਨ ਹੋ ਚੁੱਕੇ ਸਨ।

ਉਸਦਾ ਕਾਰਨ, ਜੋ ਮੈਂ ਸਮਝ ਸਕੀ ਹਾਂ ਉਹ ਸਿੱਖ ਇਖ਼ਲਾਕ ਹੈ। ਆਪਣੇ ਖਿਆਲਾਂ ਦੀ ਪੁਸ਼ਟੀ ਲਈ ਮੈਂ Sir Garry, ਤੁਹਾਡਾ ਧਿਆਨ, ਸਿੱਖ ਜਰਨੈਲ ਜੱਸਾ ਸਿੰਘ ਜੀ ਆਹਲੂਵਾਲੀਆ ਵੱਲ ਵੀ ਦਿਵਾਣਾ ਚਾਹੂੰਗੀ ਕਿ ਨਾਦਰ ਸ਼ਾਹ ਦੁਰਾਨੀ ਜਦੋਂ 1739 ਵਿੱਚ ਦਿੱਲੀ ਤੋਂ ਹਮਲਾ ਕਰਨ ਤੋਂ ਬਾਅਦ ਕਈ ਹਜ਼ਾਰਾਂ ਔਰਤਾਂ ਨੂੰ ਬੰਦੀ ਬਣਾ ਕੇ ਆਪਣੇ ਨਾਲ ਕਾਬਲ ਲੈ ਚਲਿਆ ਸੀ, ਤਾਂ ਓਸ ਸਮੇਂ ਸਰਕਾਰ ਜੱਸਾ ਸਿੰਘ ਨੇ ਬਹੁਗਿਣਤੀ ਔਰਤਾਂ ਨੂੰ ਛਡਾ ਕੇ ਉਨ੍ਹਾਂ ਨੂੰ, ਘਰੋਂ-ਘਰੀ ਪਹੁੰਚਾਇਆ ਹੈ। ਇਹ ਇਕ ਇਤਿਹਾਸਕ ਸੱਚ ਹੈ। ਉੱਚੇ ਇਖ਼ਲਾਕ ਕਾਰਨ ਸਿੱਖਾਂ ਨੇ ਜੋ ਵੀ ਇਲਾਕੇ ਅਫ਼ਗਾਨਾਂ ਤੋਂ ਜਿਤੇ, ਉਹ ਖੇਤਰ ਅਫ਼ਗਾਨ ਹੁਕਮਰਾਨ ਅੱਜ ਤੱਕ ਵਾਪਸ ਨਹੀਂ ਲੈ ਸਕੇ" ਨਸਰੀਨ ਜੀ ਜਜ਼ਬਾਤੀ ਹੋ ਗਏ ਸਨ ਅਤੇ ਥੋੜੀ ਦੇਰ ਚੁੱਪ ਕਰ ਗਏ। ਫਿਰ ਦੋ ਘੁੱਟ ਪਾਣੀ ਦੇ ਪੀਤੇ। Audotorium ਵਿੱਚ ਸਨਾਟਾ ਛਾ ਗਿਆ। ਨਸਰੀਨ ਨੇ ਫਿਰ ਬੋਲਣਾ ਸ਼ੁਰੂ ਕੀਤਾ , ਸਿਖਾਂ ਨੇ ਜੋ territories ਅਫਗਾਨਾਂ ਤੋਂ ਜਿਤੀਆਂ ਸਨ ਉਸ ਪੂਰੇ ਇਲਾਕੇ ਨੂੰ ਹੁਣ ਪਾਕਿਸਤਾਨ ਦਾ ਨਾਂ ਦਿਤਾ ਗਿਆ ਹੈ।

*ਜਮੀਂ ਪਰ ਆਓ, ਫਿਰ ਦੇਖੋ, ਹਮਾਰੀ ਅਹਮੀਅਤਾਂ ਕਿਆ ਹੈ,*
*ਬੁਲੰਦੀ ਸੇ ਕਭੀ ਜ਼ਰੋਂ ਕਾ ਅੰਦਾਜ਼ਾ ਨਹੀਂ ਹੋਤਾ।*

**"As on today my hero is General Hari Singh ji Nalwa.**

ਪਰ ਪਤਾ ਨਹੀਂ, ਕਿ ਉਸ ਦੀ ਯਾਦਗਾਰੀ ਵਿੱਚ ਵਕਤ ਦੇ ਹਾਕਮਾਂ ਨੇ ਕਿਉਂ ਕੋਈ ਯਾਦਗਾਰੀ ਚਿੰਨ੍ਹ ਹੁਣ ਤੱਕ ਨਹੀਂ ਬਣਾਇਆ। ਅੱਜ ਅਸੀਂ 1948 ਵਿਚੋਂ ਗੁਜ਼ਰ ਰਹੇ ਹਾਂ। ਪਰ ਅਫ਼ਗਾਨੀ ਪਠਾਣਾਂ ਨੇ ਅਹਿਮਦ ਸ਼ਾਹ ਅਬਦਾਲੀ ਦਾ ਕੰਧਾਰ ਵਿੱਚ ਸ਼ਾਨਦਾਰ ਮਕਬਰਾ ਬਣਾਇਆ ਹੈ, ਜਿਥੇ ਲਿਖਿਆ ਹੈ 'ਇਥੇ ਬਾਬਾ-ਏ-ਕੌਮ ਆਰਾਮ ਫ਼ਰਮਾ ਰਹੇ ਹਨ'। ਪਸ਼ਤੋ ਜ਼ੁਬਾਨ ਵਿੱਚ 'ਪਿਤਾ' ਨੂੰ 'ਬਾਬਾ' ਕਹਿੰਦੇ ਹਨ।

ਆਪਣੇ ਦਿਲ ਦੀਆਂ ਗੱਲਾਂ ਕਰਨ ਤੋਂ ਬਾਅਦ ਨਸਰੀਨ ਜੀ ਆਪਣੇ ਸਥਾਨ ਪਰ ਆ ਬੈਠੇ । ਉਸ ਤੋਂ ਬਾਦ ਪ੍ਰਿੰਸੀਪਲ ਤੇਜਾ ਸਿੰਘ ਨੇ Prof. Garry ਨੂੰ ਕੁਝ ਸ਼ਬਦ ਬੋਲਣ ਲਈ ਅਰਜ ਕੀਤੀ।

Prof. Garry Daniel ਸੰਜੀਦਾ ਮਨ ਨਾਲ ਉੱਠੇ ਅਤੇ ਪੋਡੀਅਮ ਤੇ ਆ ਕੇ ਘੋਸ਼ਣਾ ਕੀਤੀ, "ਮੈਨੂੰ ਆਜ਼ਾਦ ਭਾਰਤ ਵਿੱਚ ਕਿਸੇ ਖਾਸ ਮਿਸ਼ਨ ਪਰ ਭੇਜਿਆ ਗਿਆ ਹੈ। ਯੂਨੀਵਰਸਿਟੀ ਪੱਧਰ ਤੇ ਯੂਨੈਸਕੋ ਜੋ ਯੂ.ਐਨ.ਓ. ਦੀ ਇੱਕ ਬ੍ਰਾਂਚ ਹੈ, ਉਹ ਸਿੱਖ ਜਰਨੈਲਾਂ ਭਾਵ ਜਨਰਲ ਬੰਦਾ ਸਿੰਘ ਬਹਾਦਰ ਜੀ ਅਤੇ ਜਨਰਲ ਹਰੀ ਸਿੰਘ ਨਲਵਾ ਜੀ ਬਾਰੇ ਰਿਸਰਚ ਕਰਨਾ ਚਾਹੁੰਦੀ ਹੈ।। ਇਸ ਖੋਜ ਲਈ ਲੰਬਾ ਸਮਾਂ ਲੱਗ ਸਕਦਾ ਹੈ। ਖਾਲਸਾ ਕਾਲਜ ਦੇ ਪ੍ਰਿੰਸੀਪਲ ਵਧਾਈ ਦੇ ਪਾਤਰ ਹਨ ਜਿਨ੍ਹਾਂ ਦੇ ਕਾਲਜ ਦੀ ਮਿਸ ਨਸਰੀਨ ਜੋ ਇੱਕ ਬਹੁਤ ਹੀ ਪ੍ਰਤਿਭਾਸ਼ਾਲੀ ਅਤੇ ਬੁੱਧੀਮਾਨ ਲੜਕੀ ਹੈ ਇਸ ਨੂੰ ਮੈਂ ਇਸ ਮੌਕੇ ਪਰ ਯੂਨੈਸਕੋ/ Amsterdam University ਵੱਲੋਂ ਰਿਚਰਚ ਸਕੋਲਰ (Research Scholar) ਵਜੋਂ ਨਿਯੁਕਤ ਕਰਦਾ ਹਾਂ ਤੇ ਆਪ ਸਭ ਵਿਦਿਆਰਥੀਆਂ ਨੂੰ ਮੁਬਾਰਕਾਂ ਦਿੰਦਾ ਹਾਂ। ਨਸਰੀਨ ਜੀ ਨੂੰ ਤਿੰਨ ਮਹੀਨਿਆਂ ਲਈ ਐਮਸਟਰਡੈਮ ਯੂਨੀਵਰਸਿਟੀ ਵਿਚ, ਟਰੇਨਿੰਗ ਲਈ ਜਾਣਾ ਪਵੇਗਾ। ਜਲਦੀ ਹੀ ਉਸ ਦੇ ਲੋੜੀਂਦੇ ਸਪਾਂਸਰਸ਼ਿਪ (Sponsorship) ਦੇ ਕਾਗਜ਼ਾਤ ਆ ਜਾਣਗੇ। ਇਹ ਸੁਣ ਕੇ ਆਡੀਟੋਰੀਅਮ ਵਿੱਚ ਬੈਠੇ ਸਭ ਵਿਦਿਆਰਥੀਆਂ ਨੇ ਖੜ੍ਹੇ ਹੋ ਕੇ Prof. Daniel ਦਾ ਸ਼ੁਕਰਾਨਾ ਕੀਤਾ ਫਿਰ ਖੁਸ਼ੀ ਵਿੱਚ ਆ ਕੇ ਉਹ ਉਨ੍ਹਾਂ ਫੁਲਾਂ ਦੇ ਹਾਰਾਂ ਨੂੰ ਜੋ ਨਸਰੀਨ ਨੂੰ ਪਹਿਨਾਉਣ ਲਈ ਲਿਆਏ ਸਨ, ਉਸੀ ਵਕਤ ਹੀ ਸਟੇਜ਼ ਤੇ ਚੜ੍ਹ ਗਏ ਤੇ ਹਾਰ ਪਾ ਕੇ ਉਸ ਨੂੰ ਰੱਜਵੀਆਂ ਮੁਬਾਰਕਾਂ ਦਿੱਤੀਆਂ।

ਉਸ ਬਾਅਦ Prof Garry ਨੇ ਸਰੋਤਿਆਂ ਨੂੰ ਦਸਿਆ "ਕਲ੍ਹ ਨੂੰ ਮੈਂ St. Xavier College ਬੰਬਈ ਵਿੱਚ Talk ਦੇਣੀ ਹੈ। ਹੋ ਸਕੇ ਤਾਂ ਸਰੋਤੇ ਵੀ ਆਉਣ ਦੀ ਕੋਸ਼ਿਸ਼ ਕਰਨ"।

ਅਗਲੇ ਦਿਨ, St. Xavier College ਵਿੱਚ Mr. Mohan Singh ਤਾਂ ਵਕਤ ਤੇ ਪਹੁੰਚ ਗਏ ਸਨ, ਪਰ ਪ੍ਰਿੰਸੀਪਲ ਸਾਹਿਬ ਅਤੇ ਮਿਸ ਨਸਰੀਨ ਬਹੁਤ ਦੇਰ ਨਾਲ ਪਹੁੰਚੇ ਸੀ, ਜੱਦ ਉਹ ਆਪੜੇ ਤਾਂ ਪ੍ਰੋ. ਡੈਨੀਅਲ ਅੰਗ੍ਰੇਜੀ ਜ਼ਬਾਨ ਵਿੱਚ ਅਪਣਾ ਭਾਸ਼ਣ ਦੇ ਆਖ਼ਰੀ ਸ਼ਬਦ ਬੋਲ ਰਹੇ ਸਨ ।

"Women and girls have been victims of ruthless power struggles for centuries in all societies and cultures around the world. This dominance over women has been exercised in the form of Sati, Hitobashira, Karo-Kari and the killing of witches, which are only a few to mention. Sadly, but truly, many societies including some muslim societies continue to exercise this patriarchy in different forms such as the denial to education, unequal salaries compared to men in workplaces, forced marriages and prostitution, among many others.

I condemn it and UNESCO ਦੀ ਜਮਾਤ ਵੀ ਇਸ ਦੀ ਨਿੰਦਾ ਕਰ ਚੁੱਕੀ ਹੈ।

Prophet Muhammad peace be upon him (PBUH), came at a time when the Arab society, like so many patriarchal societies as that time, was rife with abhorrent practices against girls, He preached Islam, liberating women and girls in every walk of life, education being a prime aspect. He preached the importance of female education in Islam's holy books.

ਭਾਸ਼ਣ, ਖ਼ਤਮ ਹੋ ਚੁੱਕਿਆ ਸੀ। ਪ੍ਰੋ. ਡੈਨੀਅਲ ਆਪਣੇ ਮਹਿਮਾਨਾਂ ਨੂੰ ਆਪਣੇ ਨਿਵਾਸ ਸਥਾਨ ਤੇ ਲੈ ਗਏ, ਉਥੇ ਨਸਰੀਨ ਨੇ ਇੱਜ਼ਤ ਵੱਜੋਂ ਜਿਵੇਂ ਇਸਲਾਮ ਇਜਾਜ਼ਤ ਦਿੰਦਾ ਹੈ, ਉਨ੍ਹਾਂ ਸਾਹਮਣੇ ਖੜੀ ਹੋ ਕੇ ਸਿਰ ਤੇ ਦੁੱਪਟਾ ਲੈ ਕੇ, ਆਪਣੀ ਗਰਦਨ ਨੂੰ ਝੁਕਾਇਆ ਅਤੇ ਉਨ੍ਹਾਂ ਨੂੰ ਤਸਲੀਮਾਤ ਅਰਜ਼ ਕੀਤੀ ਭਾਵ ਸਲਾਮ ਕੀਤਾ ।

ਜਿਧੱਰ ਮਹਿਸੂਸ ਹੋ ਖੁਸਬੂ-ਉਸੀ ਤਰਫ਼ ਬੜ੍ਹੇ ਜਾਉ,
ਅੰਧੇਰੀ ਰਾਤ ਮੇਂ-ਰਾਸਤੋਂ ਕਾ ਅੰਦਾਜਾ ਨਹੀਂ ਹੋਤਾ॥

---

1 ਮੁਵਰਖ ਯ ਇਤੀਹਾਸਕਾਰ, Historian 2 ਮੁਤਾਲੀਆ : ਡੂੰਘੀ ਛਾਨਬੀਨ , Deep Study 3 ਨੁਮਾਇੰਦੋਂ : Representative 4 ਅਹਮੀਅਤ : Importance

—0—

# ਗਾਥਾ ਮਹਾਨ ਕੋਸ਼ ਦੀ

*ਅਮਰਜੀਤ ਸਿੰਘ ਧਵਨ*
919814043338

ਭਾਈ ਕਾਨ੍ਹ ਸਿੰਘ ਨਾਭਾ ਦਾ ਸ਼ਾਹਕਾਰ 'ਗੁਰਸ਼ਬਦਰਤਨਾਕਰ ਮਹਾਨ ਕੋਸ਼' ਪੰਜਾਬੀ ਜ਼ਬਾਨ ਵਿੱਚ ਆਪਣੀ ਕਿਸਮ ਦਾ ਅਦੁੱਤੀ ਹਵਾਲ-ਗ੍ਰੰਥ ਹੈ ਜਿਸ ਨੂੰ ਉਨ੍ਹਾਂ ਨੇ ੨੯ ਸਾਲਾਂ ਦੀ ਨਿਰੰਤਰ ਮਿਹਨਤ ਨਾਲ, ਇਨਸਾਇਕਲੋਪੀਡਿਆ ਬ੍ਰਿਟੈਨਿਕਾ ਦੀ ਤਰਜ਼ ਤੇ, ਤਿਆਰ ਕੀਤਾ ਸੀ। ਇਸ ਨੂੰ ਪਹਿਲੀ ਵਾਰ ਸੰਨ ੧੯੩੦ ਵਿੱਚ ਪਟਿਆਲਾ ਦਰਬਾਰ ਨੇ ਚਾਰ ਜਿਲਦਾਂ ਵਿੱਚ ਪ੍ਰਕਾਸ਼ਤ ਕੀਤਾ ਸੀ। ਦੇਸ਼ ਦੀ ਵੰਡ ਤੋਂ ਬਾਅਦ, ਸੰਨ ੧੯੬੦ ਵਿੱਚ, ਭਾਸ਼ਾ ਵਿਭਾਗ ਪੰਜਾਬ, ਨੇ ਫੋਟੋ-ਉਤਾਰੇ ਦੀ ਤਕਨੀਕ ਰਾਹੀਂ, ਹਰ ਸਫ਼ੇ ਉੱਤੇ ਚਾਰ ਕਾਲਮਾਂ ਵਾਲਾ, ਇਸਦਾ ਇਕ-ਜਿਲਦੀ, ਦੂਜਾ ਸੰਸਕਰਨ ਪ੍ਰਕਾਸ਼ਤ ਕੀਤਾ। ਭਾਈ ਕਾਨ੍ਹ ਸਿੰਘ ਦੁਆਰਾ ਸੰਨ ੧੯੩੦ ਤੋਂ ੧੯੩੯ ਤਕ ਤਿਆਰ ਕੀਤੇ ਨਵੇਂ ਵਾਧਿਆਂ ਅਤੇ ਸੋਧਾਂ ਆਦਿ ਨੂੰ ਇਸਦੀ ਅੰਤਕਾ ਵਿੱਚ ਸ਼ਾਮਲ ਕਰ ਦਿੱਤਾ। ਭਾਸ਼ਾ ਵਿਭਾਗ ਨੇ ਇਸ ਤੋਂ ਇਲਾਵਾ ਇਸ ਵਿੱਚ ਹੋਰ ਕੋਈ ਤਬਦੀਲੀ ਨਹੀਂ ਕੀਤੀ। ਉਪਰੰਤ, ਭਾਸ਼ਾ ਵਿਭਾਗ ਨੇ ਹੀ ਇਸ ਦਾ, ਹਰ ਸਫ਼ੇ ਉੱਤੇ ਤਿੰਨ ਕਾਲਮਾਂ ਵਾਲਾ, ਤੀਜਾ ਸੰਸਕਰਨ ਪ੍ਰਕਾਸ਼ਤ ਕੀਤਾ ਅਤੇ ਇਸ ਨੂੰ ਕਈ ਵਾਰ ਛਾਪਿਆ। ਮਹਾਨ ਕੋਸ਼ ਦੇ ਇਸ ਦੂਜੇ ਅਤੇ ਤੀਜੇ ਸੰਸਕਰਨ ਨੂੰ ਹੁਣ ਕੁਝ ਹੋਰ ਪ੍ਰਕਾਸ਼ਕਾਂ ਨੇ ਵੀ ਛਾਪਿਆ ਹੈ। ਭਾਸ਼ਾ ਵਿਭਾਗ ਦੁਆਰਾ ਪ੍ਰਕਾਸ਼ਿਤ ਮਹਾਨ ਕੋਸ਼ ਪਿਛਲੇ ੫੮ ਸਾਲਾਂ ਤੋਂ ਲੋਕਾਂ ਦੇ ਹੱਥਾਂ ਵਿੱਚ ਹੈ ਅਤੇ ਵਿਦਿਆਰਥੀਆਂ, ਖੋਜਾਰਥੀਆਂ, ਵਿਦਵਾਨਾਂ ਆਦਿ ਦੁਆਰਾ ਇਸ ਦਾ ਵਿਆਪਕ ਇਸਤੇਮਾਲ ਕੀਤਾ ਜਾ ਰਿਹਾ ਹੈ। ਇਸਲਈ ਭਾਸ਼ਾ ਵਿਭਾਗ ਦੁਆਰਾ ਪ੍ਰਕਾਸ਼ਿਤ ਮਹਾਨ ਕੋਸ਼ ਹੀ ਪੂਰੀ ਤਰ੍ਹਾਂ ਪ੍ਰਮਾਣਿਕ ਹੈ।

ਕੁਝ ਸਾਲ ਪਹਿਲੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਚਾਰ-ਚਾਰ ਜਿਲਦਾਂ ਵਿੱਚ ਮਹਾਨ ਕੋਸ਼ ਦੇ ਪੰਜਾਬੀ ਅਤੇ ਅੰਗਰੇਜ਼ੀ ਸੰਸਕਰਨ, ਅਤੇ ਇਸ ਦੇ ਹਿੰਦੀ ਅਨੁਵਾਦ ਦੀ ਇੱਕ ਜਿਲਦ ਪ੍ਰਕਾਸ਼ਤ ਕੀਤੀ ਹੈ। ਪੰਜਾਬੀ ਭਾਸ਼ਾ ਅਤੇ ਸਭਿਆਚਾਰ ਦਾ ਵਿਕਾਸ ਕਰਨਾ ਪੰਜਾਬੀ ਯੂਨੀਵਰਸਿਟੀ ਕਾਇਮ ਕਰਨ ਦਾ ਮੂਲ ਮੰਤਵ ਹੈ। ਇਸਲਈ ਇਹ ਆਸ ਕਰਨਾ ਸੁਭਾਵਿਕ ਹੈ ਕਿ ਪੰਜਾਬੀ ਯੂਨੀਵਰਸਿਟੀ ਕੋਈ ਵੀ ਕੰਮ ਆਪਣੇ ਇਸ ਮੂਲ ਉਦੇਸ਼ ਦੇ ਵਿਰੁੱਧ ਨਹੀਂ ਕਰੇਗੀ। ਪਰੰਤੂ, ਕੁਝ ਸਫ਼ੇ ਪੜ੍ਹਦਿਆਂ ਹੀ ਇਸ ਕੌੜੀ ਸੱਚਾਈ ਦਾ ਸਾਮ੍ਹਣਾ ਕਰਨਾ ਪੈਂਦਾ ਹੈ ਕਿ ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ ਮਹਾਨ ਕੋਸ਼ ਦੇ ਤਿੰਨੇ ਸੰਸਕਰਨ ਆਪਣੇ ਮੂਲ ਪੰਜਾਬੀ ਸੰਸਕਰਨ ਦੇ ਵਿਗਾੜੇ ਹੋਏ ਰੂਪ ਹਨ। ਇਹ ਸੰਸਕਰਨ ਨਾ ਕੇਵਲ ਅਨੇਕ ਤਰ੍ਹਾਂ ਦੀਆਂ ਗਲਤੀਆਂ ਨਾਲ ਭਰਪੂਰ ਹਨ ਬਲਕਿ ਇਨ੍ਹਾਂ ਵਿੱਚ ਕਈ ਤਥਾਂ ਨੂੰ ਵੀ ਮਰੋੜ-ਤਰੋੜ ਦਿੱਤਾ ਗਿਆ ਹੈ।

ਭਾਸ਼ਾ ਵਿਭਾਗ ਦੇ ਚਾਲੂ ਸੰਸਕਰਨ ਦੇ ਅੰਤ ਵਿੱਚ ੧੩੨ ਸਫ਼ਿਆਂ ਦੀ ਅੰਤਿਕਾ ਵਿੱਚ ਛਪੇ, ਭਾਈ ਕਾਨ੍ਹ ਸਿੰਘ ਨਾਭਾ ਜੀ ਦੁਆਰਾ ਤਿਆਰ ਕੀਤੇ ਵਾਧੇ ਆਦਿ, ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਤ ਅੰਗਰੇਜ਼ੀ ਸੰਸਕਰਨ ਵਿੱਚੋਂ ਗ਼ਾਇਬ ਹਨ ਜਦਕਿ ਪੰਜਾਬੀ ਸੰਸਕਰਨ ਵਿੱਚ ਇਹ ਵਾਧੇ ਆਪੋ-ਆਪਣੀ ਬਣਦੀ ਥਾਂ ਤੇ ਸ਼ਾਮਲ ਕੀਤੇ ਗਏ ਹਨ। ਪਰੰਤੂ ਵਾਧਿਆਂ ਨੂੰ ਉਨ੍ਹਾਂ ਦੀ ਬਣਦੀ ਥਾਂ ਤੇ ਦਰਜ ਕਰਨ ਵੇਲੇ ਲੋੜੀਂਦੀ ਸਾਵਧਾਨੀ ਨਹੀਂ ਵਰਤੀ ਗਈ। ਮਿਸਾਲ ਵਜੋਂ, 'ਉੱਤਰਾਰਣੀ' ਦੇ ਸੁਤੰਤਰ ਇੰਦਰਾਜ ਨੂੰ 'ਉੱਤਰਾਯਣ' ਦਾ ਇੱਕ ਅਰਥ ਬਣਾ ਕੇ ਅਰਥ ਦਾ ਅਨਰਥ ਕਰ ਦਿੱਤਾ ਗਿਆ ਹੈ। ਇਸ ਪੰਜਾਬੀ ਸੰਸਕਰਨ ਵਿੱਚ ਪੰਜਾਬੀ, ਅੰਗਰੇਜ਼ੀ, ਸੰਸਕ੍ਰਿਤ ਅਤੇ ਉਰਦੂ ਭਾਸ਼ਾਵਾਂ ਦੇ ਸ਼ਬਦਾਂ ਦੇ ਹਿੱਜਿਆਂ, ਵਿਸ਼ਰਾਮ-ਚਿਨ੍ਹਾਂ ਅਤੇ ਅਰਥਾਂ ਦੀ ਕ੍ਰਮ-ਸੰਖਿਆ ਆਦਿ ਦੀਆਂ ਬੇਸ਼ੁਮਾਰ ਗ਼ਲਤੀਆਂ ਹਨ। ਕੁਝ ਇੰਦਰਾਜਾਂ ਦੇ ਤਾਂ ਮੁੱਖ ਸ਼ਬਦਾਂ ਦੇ ਵੀ ਹਿੱਜੇ ਗ਼ਲਤ ਹਨ।

ਸੰਨ ੧੯੩੦ ਵਿੱਚ ਇੱਕ-ਇੱਕ ਅੱਖਰ ਜੋੜ ਕੇ ਲੈਟਰ-ਪ੍ਰੈਸ ਦੁਆਰਾ ਪੰਜਾਬੀ ਭਾਸ਼ਾ ਵਿੱਚ ਛਾਪੇ ਗਏ ਮਹਾਨ ਕੋਸ਼ ਨੂੰ ਸੰਨ ੨੦੦੯-੨੦੧੫ ਦੌਰਾਨ ਕਈ ਵਿਦਵਾਨਾਂ ਅਤੇ ਕੰਪਿਊਟਰ ਦੀ ਮਦਦ ਨਾਲ, ਪੰਜਾਬੀ ਭਾਸ਼ਾ ਦੇ ਵਿਕਾਸ ਲਈ ਬਣੀ ਪੰਜਾਬੀ ਯੂਨੀਵਰਸਿਟੀ ਦੁਆਰਾ, ਪੰਜਾਬੀ ਮਾਂ-ਬੋਲੀ ਵਿੱਚ ਹੀ ਛਾਪਣ ਲਗਿਆਂ ਅਨੇਕ ਤਰ੍ਹਾਂ ਦੀਆਂ ਬੇਸ਼ੁਮਾਰ ਗ਼ਲਤੀਆਂ ਕਰਨਾ ਬੇਹੱਦ ਅਣਗਹਿਲੀ ਅਤੇ ਗ਼ੈਰਜ਼ਿੰਮੇਵਾਰੀ ਦਾ ਪਰਤੱਖ ਸਬੂਤ ਹੈ।

ਸੰਨ ੨੦੧੨ ਵਿੱਚ ਜਦੋਂ ਪੰਜਾਬੀ ਯੂਨੀਵਰਸਿਟੀ ਦੁਆਰਾ ਮਹਾਨ ਕੋਸ਼ ਦਾ ਹਿੰਦੀ ਵਿੱਚ ਅਨੁਵਾਦ ਕੀਤਾ ਜਾ ਰਿਹਾ ਸੀ, ਤਾਂ ਇਨ੍ਹਾਂ ਪੰਕਤੀਆਂ ਦੇ ਲਿਖਾਰੀ ਨੇ ਸਬੰਧਤ ਅਧਿਕਾਰੀਆਂ ਦਾ ਧਿਆਨ ਅਨੁਵਾਦ ਵਿੱਚ ਕੀਤੀਆਂ ਜਾ ਰਹੀਆਂ ਗ਼ਲਤੀਆਂ ਵੱਲ ਕਈ ਵਾਰ ਦਿਵਾਇਆ। ਪਰੰਤੂ ਕਿਸੇ ਨੇ ਇਸ ਵੱਲ ਲੋੜੀਂਦਾ ਧਿਆਨ ਨਾ ਦਿੱਤਾ। ੧੯ ਅਪ੍ਰੈਲ ੨੦੧੨ ਨੂੰ ਚੰਡੀਗੜ੍ਹ ਤੋਂ ਪੰਜ ਸੱਜਣਾਂ (ਸਰਦਾਰ ਗੁਰਤੇਜ ਸਿੰਘ, ਭਾਈ ਅਸ਼ੋਕ ਸਿੰਘ ਬਾਗੜੀਆਂ, ਸਰਦਾਰ ਕਰਮਜੀਤ ਸਿੰਘ , ਸਰਦਾਰ ਮਨਜੀਤ ਸਿੰਘ ਖ਼ਾਲਸਾ ਅਤੇ ਅਮਰਜੀਤ ਸਿੰਘ ਧਵਨ) ਦੇ ਇੱਕ ਵਫ਼ਦ ਨੇ ਪੰਜਾਬੀ ਯੂਨੀਵਰਸਿਟੀ ਦੇ ਤੱਤਕਾਲੀ ਵਾਈਸ-ਚਾਂਸਲਰ ਸਾਹਬ ਨੂੰ ਮਿਲ ਕੇ ਇੱਕ ਸਾਂਝੀ ਚਿੱਠੀ ਦਿੱਤੀ ਅਤੇ ਹਿੰਦੀ ਅਨੁਵਾਦ ਵਿੱਚ ਕੀਤੀਆਂ ਜਾ ਰਹੀਆਂ ਗ਼ਲਤੀਆਂ ਦੇ ਠੋਸ ਸਬੂਤ ਵੀ ਪੇਸ਼ ਕੀਤੇ। ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ ਮਹਾਨ ਕੋਸ਼ ਦੇ ਪੰਜਾਬੀ ਸੰਸਕਰਨ ਵਿੱਚ ਮੌਜੂਦ ਬੇਸ਼ੁਮਾਰ ਗ਼ਲਤੀਆਂ ਬਾਰੇ ਜਾਣਕਾਰੀ ਵੀ ਸਬੂਤਾਂ ਸਮੇਤ ਦਿੱਤੀ ਗਈ। ਵਿਚਾਰ-ਵਟਾਂਦਰੇ ਦੌਰਾਨ ਵੀ. ਸੀ. ਸਾਹਿਬ ਨੇ ਮਹਾਨ ਕੋਸ਼ ਦੇ ਪੰਜਾਬੀ ਸੰਸਕਰਨ ਅਤੇ ਉਸਦੇ ਹਿੰਦੀ ਅਨੁਵਾਦ ਦੀ ਸੁਧਾਈ ਕਰਨ ਲਈ, ਇਨ੍ਹਾਂ ਪੰਕਤੀਆਂ ਦੇ ਲਿਖਾਰੀ ਨੂੰ ਬੇਨਤੀ ਕੀਤੀ ਜੋ ਉਸ ਨੇ ਤੁਰੰਤ ਪਰਵਾਨ ਕਰ ਲਈ। ਉਪਰੰਤ, ਯੂਨੀਵਰਸਿਟੀ ਦੁਆਰਾ ਭੇਜੀ, ਪੰਜਾਬੀ ਅਤੇ ਹਿੰਦੀ ਅਨੁਵਾਦ ਦੇ 'ੳ' ਅੱਖਰ ਵਾਲੇ ਇੰਦਰਾਜਾਂ ਦੀ (੫੦+੫੯=੧੦੯ ਸਫ਼ਿਆਂ ਦੀ) ਸਮਗ੍ਰੀ ਸੋਧ ਕੇ ੮ ਜੂਨ ੨੦੧੨ ਨੂੰ ਯੂਨੀਵਰਸਿਟੀ ਦੇ ਪੰਜਾਬੀ ਵਿਕਾਸ ਵਿਭਾਗ ਨੂੰ ਪਹੁੰਚਾ ਦਿੱਤੀ। ਪਰੰਤੂ ਇਸ ਤੋਂ ਬਾਅਦ ਸੁਧਾਈ ਕਰਨ ਲਈ ਉਸ ਨੂੰ ਹੋਰ ਸਮਗ੍ਰੀ ਨਹੀਂ ਭੇਜੀ ਗਈ ਜਦਕਿ ਮਹਾਨ ਕੋਸ਼ ਦੇ ਪੰਜਾਬੀ ਸੰਸਕਰਨ ਅਤੇ ਉਸਦੇ ਹਿੰਦੀ ਅਨੁਵਾਦ ਦੀ ਸੁਧਾਈ ਦਾ ਸਾਰਾ ਕੰਮ ਉਸ ਨੇ ਬਿਨਾ ਕੋਈ ਉਜਰਤ ਲਿਆਂ, ਮਾਂ-ਬੋਲੀ ਪੰਜਾਬੀ ਦੀ ਸੇਵਾ ਵਜੋਂ ਕਰਨਾ ਸੀ।

ਬੜੀ ਮੰਦਭਾਗੀ ਗੱਲ ਹੈ ਕਿ ਉਪਰੋਕਤ ਪੰਜ ਸੱਜਣਾਂ ਦੇ ਵਫ਼ਦ ਦੁਆਰਾ ਚੰਡੀਗੜ੍ਹ ਤੋਂ ਜਾ ਕੇ ਵੇਲੇ ਸਿਰ ਆਗਾਹ ਕਰਨ ਦੇ ਬਾਵਜੂਦ ਮਹਾਨ ਕੋਸ਼ ਦੇ ਹਿੰਦੀ ਸੰਸਕਰਨ ਦੀ ਪਹਿਲੀ ਜਿਲਦ ਨੂੰ ਗ਼ਲਤੀਆਂ ਤੋਂ ਆਜ਼ਾਦ ਰੱਖਣ ਲਈ ਲੋੜੀਂਦੇ ਸੰਜੀਦਾ ਅਤੇ ਅਸਰਦਾਰ ਕਦਮ ਨਹੀਂ ਚੁਕੇ ਗਏ। ਪੰਜਾਬੀ ਯੂਨੀਵਰਸਿਟੀ ਦੇ ਇਸ ਗ਼ੈਰ-ਜ਼ਿੰਮੇਵਾਰਾਨਾ ਵਤੀਰੇ ਦਾ ਹੀ ਨਤੀਜਾ ਹੈ ਕਿ ਇਹ ਸਾਰੀ ਜਿਲਦ ਭਾਂਤ-ਭਾਂਤ ਦੀਆਂ ਗ਼ਲਤੀਆਂ ਨਾਲ ਨੱਕੋ-ਨੱਕ ਭਰੀ ਪਈ ਹੈ। ਇਸ ਦੇ ਪਹਿਲੇ ਪੰਜ ਸਫ਼ਿਆਂ (ਤੀ ਤੋਂ ਯੀ) ਵਿੱਚ ਹੀ ੪੮, ਅਤੇ ਅਚਾਨਕ ਖੁੱਲ੍ਹੇ ਦੋ ਸਫ਼ਿਆਂ ( ਸਫ਼ਾ ੩੦੮-੩੦੯) ਉਤੇ ੩, ਗ਼ਲਤੀਆਂ ਹਨ। ਇਨ੍ਹਾਂ ੭ ਸਫ਼ਿਆਂ ਦੀ ਫ਼ੋਟੋਕਾਪੀ ਉੱਤੇ ੫੧ ਗ਼ਲਤੀਆਂ ਦੀ ਨਿਸ਼ਾਨਦੇਹੀ ਆਦਿ ਕਰਕੇ, ਇਨ੍ਹਾਂ ਗ਼ਲਤੀਆਂ ਦੇ ਵਿਸ਼ਲੇਸ਼ਣ ਵਜੋਂ ਲਿਖੇ ਚਾਰ ਸਫ਼ਿਆਂ ਦੇ ਲੇਖ – 'ਗੁਰੁਸ਼ਬਦਰਤਨਾਕਰ, ਮਹਾਨ ਕੋਸ਼ , ਹਿੰਦੀ ਅਨੁਵਾਦ (ਪ੍ਰਥਮ ਖੰਡ) 'ਤੇ ਇੱਕ ਝਾਤ'- ਦੇ ਨਾਲ ਨੱਥੀ ਕਰਕੇ ਇੱਕ-ਇੱਕ ਕਾਪੀ, ਸਿਤੰਬਰ ੨੦੧੪ ਵਿੱਚ, ਪੰਜਾਬੀ ਯੂਨਵਿਰਸਿਟੀ ਦੇ ਵੀ. ਸੀ. ਅਤੇ ਪੰਜਾਬੀ ਭਾਸ਼ਾ ਵਿਕਾਸ ਵਿਭਾਗ ਦੇ ਮੁੱਖੀ ਨੂੰ ਵੀ ਭੇਜੀ ਗਈ। ਪਰੰਤੂ ਯੂਨੀਵਰਸਿਟੀ ਤੋਂ ਅੱਜ ਤਕ ਇਸ ਦਾ ਕੋਈ ਜਵਾਬ ਪ੍ਰਾਪਤ ਨਹੀਂ ਹੋਇਆ।

ਇੰਸਟੀਟਿਊਟ ਆੱਫ਼ ਸਿੱਖ ਸਟਡੀਜ਼, ਚੰਡੀਗੜ੍ਹ, ਨੇ ਉਪ੍ਰੋਕਤ ੫੧ ਗ਼ਲਤੀਆਂ ਦੀ ਪੜਤਾਲ ਆਪਣੇ ਇੱਕ ਮਾਹਿਰ ਕੋਲੋਂ ਕਰਵਾਈ। ਉਸ ਮਾਹਿਰ ਨੇ ਇਨ੍ਹਾਂ ਸਾਰੀਆਂ ਗ਼ਲਤੀਆਂ ਦੀ ਪੁਸ਼ਟੀ ਕਰਦਿਆਂ ਆਪਣੀ ਰਿਪੋਟ ਵਿੱਚ ਲਿਖਿਆ ਕਿ ਅਜਿਹੀਆਂ ਤਰੁਟੀਆਂ ਹਿੰਦੀ ਦੇ ਵਿਦਵਾਨਾਂ ਨੂੰ ਇਹ ਸੋਚਣ ਲਈ ਮਜਬੂਰ ਕਰ ਦੇਣਗੀਆਂ ਕਿ ਇਸ ਪੁਸਤਕ ਦੇ ਸੰਪਾਦਕਾਂ ਨੂੰ ਹਿੰਦੀ ਦਾ ਕੰਮ-ਚਲਾਊ ਗਿਆਨ ਵੀ ਹੈ ਜਾਂ ਨਹੀਂ।... ਮਹਾਨ ਕੋਸ਼ ਦਾ ਇਹ ਤਰੁਟੀਪੂਰਨ ਸੰਸਕਰਨ ਹਿੰਦੀ ਦੇ ਵਿਦਵਾਨਾਂ ਨੂੰ ਭਰਮਾਂ ਵਿੱਚ ਪਾ ਸਕਦਾ ਹੈ ਅਤੇ ਇਹ ਮੂਲ ਲੇਖਕ, ਮਹਾਨ ਸਿੱਖ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ, ਦੇ ਅਪਮਾਨ ਦਾ ਕਾਰਨ ਬਣੇਗਾ। ਇੰਸਟੀਟਿਊਟ ਦੀ ਤਤਕਾਲੀ ਪ੍ਰਧਾਨ, ਡਾ. ਬਿਰੇਂਦਰਾ ਕੌਰ ਨੇ ਆਪਣੀ ਤਰਫ਼ੋਂ ਇਸ ਵਿਸ਼ੇ ਤੇ ਲਿਖੀ ਇੱਕ ਚਿੱਠੀ ਨਾਲ ਨੱਥੀ ਕਰਕੇ ਇਹ ਰਿਪੋਟ ਪੰਜਾਬੀ ਯੂਨੀਵਰਸਿਟੀ ਦੇ ਵੀ.ਸੀ. ਨੂੰ ਭੇਜ ਦਿੱਤੀ। ਕੁੱਝ ਦਿਨਾਂ ਬਾਅਦ ਇਸ ਬਾਰੇ ਇੱਕ ਯਾਦਪੱਤਰ ਵੀ ਭੇਜਿਆ ਪਰੰਤੂ ਪੰਜਾਬੀ ਯੂਨੀਵਰਸਿਟੀ ਤੋਂ ਉਨ੍ਹਾਂ ਨੂੰ ਕੋਈ ਜਵਾਬ ਨਹੀਂ ਮਿਲਿਆ।

ਮਹਾਨ ਕੋਸ਼ ਦੇ ਹਿੰਦੀ ਅਨੁਵਾਦ ਵਿੱਚਲੀਆਂ ਗ਼ਲਤੀਆਂ ਬਾਰੇ ਇਕ ਖ਼ਬਰ ੨੪ ਅਪ੍ਰੈਲ ੨੦੧੫ ਦੇ ਪੰਜਾਬੀ ਟ੍ਰਿਬਿਊਨ ਦੇ ਪਹਿਲੇ ਸਫ਼ੇ ਉਤੇ ਛਪੀ ਸੀ। ਉਸ ਖ਼ਬਰ ਵਿੱਚ ਪੰਜਾਬੀ ਯੂਨੀਵਰਸਿਟੀ ਦੇ ਵੀ.ਸੀ. ਦੇ ਹਵਾਲੇ ਨਾਲ ਦਸਿਆ ਗਿਆ ਸੀ, "ਯੂਨੀਵਰਸਿਟੀ ਨੇ ਪਹਿਲਾਂ ਛਪੇ ਸੰਸਕਰਨ ਉੱਤੇ ਰੋਕ ਲਾ ਦਿੱਤੀ ਹੈ। ਅੱਗੇ ਅਨੁਵਾਦਤ ਕੋਈ ਹੋਰ ਸੰਸਕਰਨ ਵੀ ਨਾ ਛਾਪਣ ਦਾ ਫ਼ੈਸਲਾ ਕੀਤਾ ਹੈ। ਕਈ ਮਹੀਨੇ ਪਹਿਲਾਂ ਹੀ ਯੂਨੀਵਰਸਿਟੀ ਇਹ ਫ਼ੈਸਲਾ ਲੈ ਚੁਕੀ ਹੈ।" ਉਸ ਖ਼ਬਰ ਦੇ ਆਖ਼ਰੀ ਪਹਿਰੇ ਵਿੱਚ ਲਿਖਿਆ ਸੀ, "ਇਸ ਪ੍ਰਾਜੈਕਟ ਦੀ ਮੁੱਖੀ ਡਾ. ਧੰਨਵੰਤ ਕੌਰ ਅਨੁਸਾਰ ਯੂਨੀਵਰਸਿਟੀ ਨੇ ਡਾ.ਰਤਨ ਸਿੰਘ ਜੱਗੀ, ਡਾ.ਜਗਬੀਰ ਸਿੰਘ, ਦਿੱਲੀ ਅਤੇ ਸੰਸਕ੍ਰਿਤ ਦੇ ਵਿਦਵਾਨ ਡਾ.ਮਹੇਸ਼ ਗੌਤਮ ਉੱਤੇ ਆਧਾਰਤ ਤਿੰਨ ਮੈਂਬਰੀ ਕਮੇਟੀ

ਦਾ ਗਠਨ ਕਰ ਦਿੱਤਾ ਹੈ। ਕਮੇਟੀ ਸਾਰੇ ਮਾਮਲੇ ਦੀ ਖੋਜਬੀਨ ਕਰ ਕੇ ਦਰੁਸਤੀ ਦੀ ਸਿਫ਼ਾਰਸ਼ ਕਰੇਗੀ। ਡਾ. ਜੱਗੀ ਨੇ ਕਿਹਾ ਕਿ ਉਨ੍ਹਾਂ ਨੂੰ ਅਜਿਹੀ ਕਿਸੇ ਕਮੇਟੀ ਬਾਰੇ ਕੋਈ ਸੂਚਨਾ ਨਹੀਂ ਹੈ। ਉਪ ਕੁਲਪਤੀ ਨੇ ਬੇਸ਼ਕ ਹਿੰਦੀ ਅਨੁਵਾਦ ਵਾਲਾ ਸੰਸਕਰਨ ਵਾਪਸ ਮੰਗਵਾ ਲੈਣ ਦੀ ਗੱਲ ਕੀਤੀ ਹੈ ਪਰ ਚੰਡੀਗੜ੍ਹ ਦੀ ਇੱਕ ਲਾਇਬ੍ਰੇਰੀ ਵਿੱਚ ਮਹਾਨ ਕੋਸ਼ ਦੇ ਹਿੰਦੀ ਅਨੁਵਾਦ ਵਾਲੀ ਕਾਪੀ ਪਈ ਹੈ। ਇਹ ਸੁਆਲ ਵੀ ਪੁੱਛਿਆ ਜਾਣਾ ਸੁਭਾਵਕ ਹੈ ਕਿ ਲੱਖਾਂ ਰੁਪਏ ਖਰਚ ਕੇ ਛਾਪੇ ਸੰਸਕਰਨ ਦੇ ਮਾਮਲੇ ਵਿੱਚ ਕੀ ਕਿਸੇ ਦੀ ਜ਼ਿੰਮੇਵਾਰੀ ਤੈਅ ਕੀਤੀ ਗਈ ਹੈ? ਯੂਨੀਵਰਸਿਟੀ ਇਸ ਘਾਟੇ ਦਾ ਕੀ ਕਰ ਰਹੀ ਹੈ?" ਉਸ ਖ਼ਬਰ ਵਿੱਚ ਉਠਾਏ ਸਵਾਲ ਅੱਜ ਵੀ ਜਿਉਂ ਦੇ ਤਿਉਂ ਖੜ੍ਹੇ ਹਨ।

ਪੰਜਾਬੀ ਯੂਨੀਵਰਸਿਟੀ ਤੋਂ ਕੋਈ ਜਵਾਬ ਨਾ ਮਿਲਣ ਤੇ ਸਰਦਾਰ ਮਨਜੀਤ ਸਿੰਘ ਖ਼ਾਲਸਾ ਅਤੇ ਅਮਰਜੀਤ ਸਿੰਘ ਧਵਨ ਨੇ ਦਿਸੰਬਰ ੨੦੧੪ ਵਿੱਚ ਪੰਜਾਬ ਦੇ ਮਾਨਯੋਗ ਰਾਜਪਾਲ ਨਾਲ ਮੁਲਾਕਾਤ ਕੀਤੀ ਅਤੇ ਮਹਾਨ ਕੋਸ਼ ਦੇ ਹਿੰਦੀ ਸੰਸਕਰਨ ਦੀ ਪਹਿਲੀ ਜਿਲਦ ਵਿੱਚ ਭਾਂਤ-ਭਾਂਤ ਦੀਆਂ ਗ਼ਲਤੀਆਂ ਬਾਰੇ ਇੱਕ ਪ੍ਰਤੀਬੇਨਤੀ ਦਿੱਤੀ । ਰਾਜਪਾਲ ਪੰਜਾਬ ਦੇ ਮੁੱਖ ਸਕੱਤਰ ਦੇ ਦਫ਼ਤਰ ਨੇ ੨੨.੧੨.੨੦੧੪ ਸਹਿ-ਪੱਤਰਾਂ ਸਮੇਤ ਉਹ ਪ੍ਰਤੀਬੇਨਤੀ ਯੋਗ ਕਾਰਵਾਈ ਕਰਨ ਹਿੱਤ ਪੰਜਾਬੀ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਨੂੰ ਭੇਜਦਿਆਂ ਬੇਨਤੀ ਕੀਤੀ ਸੀ ਕਿ ਇਸ ਸਬੰਧੀ ਕੀਤੀ ਗਈ ਕਾਰਵਾਈ ਬਾਰੇ ਬਿਨੈਕਾਰ ਅਤੇ ਉਨ੍ਹਾਂ ਦੇ ਦਫ਼ਤਰ ਨੂੰ ਵੀ ਸੂਚਿਤ ਕੀਤਾ ਜਾਵੇ। ਪਰੰਤੂ ਯੂਨੀਵਰਸਿਟੀ ਦੁਆਰਾ ਇਸ ਸਬੰਧੀ ਕੀਤੀ ਕਾਰਵਾਈ ਬਾਰੇ ਬਿਨੈਕਾਰ ਨੂੰ ਅੱਜ ਤਕ ਸੂਚਿਤ ਨਹੀਂ ਕੀਤਾ ਗਿਆ। ਪੰਜਾਬੀ ਯੂਨੀਵਰਸਿਟੀ ਦੇ ਬੇਪਰਵਾਹ, ਨਾਂਹ-ਪੱਖੀ ਅਤੇ ਅੜੀਅਲ ਵਤੀਰੇ ਤੋਂ ਤੰਗ ਆ ਕੇ, ਦਿਸੰਬਰ ੨੦੧੬ ਵਿੱਚ, ਚੰਡੀਗੜ੍ਹ ਤੋਂ ਚਾਰ ਸੱਜਣਾਂ (ਸਰਦਾਰ ਰਾਜਿੰਦਰ ਸਿੰਘ ਖ਼ਾਲਸਾ, ਸਰਦਾਰ ਰਵਿੰਦਰ ਸਿੰਘ, ਸਰਦਾਰ ਮਨਜੀਤ ਸਿੰਘ ਖ਼ਾਲਸਾ ਅਤੇ ਸਰਦਾਰ ਅਮਰਜੀਤ ਸਿੰਘ ਧਵਨ) ਨੇ ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਤ ਮਹਾਨ ਕੋਸ਼ ਦੇ ਤਿੰਨੋਂ ਸੰਸਕਰਨਾਂ ਵਿਚਲੀਆਂ ਬੇਸ਼ੁਮਾਰ ਗ਼ਲਤੀਆਂ ਬਾਰੇ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਟ ਵਿੱਚ ਲੋਕ-ਹਿਤ ਪਟੀਸ਼ਨ ਦਾਇਰ ਕਰ ਦਿੱਤੀ। ਅਖ਼ਬਾਰਾਂ ਵਿੱਚ ਇਸ ਪਟੀਸ਼ਨ ਬਾਰੇ ਅਖ਼ਬਾਰਾਂ ਛਪਣ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਤਿੰਨ ਮਾਹਰਾਂ ਦੀ ਇੱਕ ਕਮੇਟੀ ਪਾਸੋਂ ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ ਮਹਾਨ ਕੋਸ਼ ਦੇ ਪੰਜਾਬੀ ਸੰਸਕਰਨ ਦੀ ਨਿਰਪੱਖ ਜਾਂਚ ਕਰਵਾਈ। ਉਸ ਕਮੇਟੀ ਨੇ ਆਪਣੀ ਰਿਪੋਟ ਵਿੱਚ ਲਿਖਿਆ, "... ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ 'ਮਹਾਨ ਕੋਸ਼' ਦੀ ਪੁਨਰ-ਪ੍ਰਕਾਸ਼ਨਾ ਦੀ ਪ੍ਰਕਿਰਿਆ ਦੌਰਾਨ ਗ਼ੈਰ-ਅਕਾਦਮਿਕ ਤੇ ਗ਼ੈਰ-ਜ਼ਿੰਮੇਵਾਰਾਨਾ ਪਹੁੰਚ ਰੱਖਣ ਅਤੇ ਅਲਪੱਗਤਾ ਕਾਰਨ ਬਹੁਤ ਜ਼ਿਆਦਾ ਗੰਭੀਰ ਕਿਸਮ ਦੀ ਛੇੜਛਾੜ ਕਰਨ ਕਰਕੇ ਅਨੇਕ-ਪ੍ਰਕਾਰੀ ਗਲਤੀਆਂ ਹੋਈਆਂ ਹਨ। ਇਸ ਕਰਕੇ ਪੁਨਰ-ਪ੍ਰਕਾਸ਼ਤ 'ਮਹਾਨ ਕੋਸ਼' ਦਾ ਇਹ ਵਿਕ੍ਰਿਤ ਰੂਪ, ਸਕਾਲਰਾਂ ਅਤੇ ਵਿਦਿਆਰਥੀਆਂ ਤਕ ਪਹੁੰਚਣ ਤੋਂ ਰੋਕਣ ਦੀ ਫ਼ੌਰੀ ਜ਼ਰੂਰਤ ਹੈ।" ਪ੍ਰੋ. ਬਡੂੰਗਰ ਨੇ ਸਰਦਾਰ ਅਮਰਿੰਦਰ ਸਿੰਘ, ਚੀਫ਼ ਮਿਨਿਸਟਰ ਪੰਜਾਬ, ਨੂੰ ਚਿੱਠੀ ਲਿਖ ਕੇ ਇਹ ਪੂਰੀ ਰਿਪੋਟ ਭੇਜ ਦਿੱਤੀ ਨਾਲੇ ਹਾਈ ਕੋਟ ਵਿੱਚ ਚਲ ਰਹੀ ਪਟੀਸ਼ਨ ਵਿੱਚ ਪ੍ਰਾਰਥਕ ਬਣ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਕੀਲ ਖੜ੍ਹਾ ਕਰਨ ਦਾ ਫ਼ੈਸਲਾ ਕਰ ਲਿਆ।

ਪੰਜਾਬੀ ਟ੍ਰਿਬਿਊਨ ਵਿੱਚ ਛਪੀ ਇਕ ਖ਼ਬਰ ਅਨੁਸਾਰ,ਪੰਜਾਬੀ ਯੂਨਵਿਰਸਿਟੀ ਦੁਆਰਾ ਪ੍ਰਕਾਸ਼ਤ ਮਹਾਨ ਕੋਸ਼ ਦੇ ਤਿੰਨਾਂ ਸੰਸਕਰਨਾਂ ਵਿੱਚ ਮੌਜੂਦ ਬੇਸ਼ੁਮਾਰ ਗ਼ਲਤੀਆਂ ਦੇ ਮੱਦੇਨਜ਼ਰ ਪੰਜਾਬੀ ਭਾਸ਼ਾ ਵਿਕਾਸ ਵਿਭਾਗ ਦੀ ਮੁੱਖੀ ਡਾ. ਬਲਜੀਤ ਕੌਰ ਸੇਖੋਂ ਵੱਲੋਂ ਕੀਤੀ ਸਿਫ਼ਾਰਸ਼ ਤੇ ਅਮਲ ਕਰਦਿਆਂ ਪੰਜਾਬੀ ਯੂਨਵਿਰਸਿਟੀ ਨੇ ੧੧ ਮਈ ੨੦੧੭ ਨੂੰ ਮਹਾਨ ਕੋਸ਼ ਦੇ ਤਿੰਨੋਂ ਸੰਸਕਰਨਾਂ ਦੀ ਵਿਕਰੀ ਤੇ ਰੋਕ ਲਗਾ ਦਿੱਤੀ। ਇਕ ਹੋਰ ਖ਼ਬਰ ਅਨੁਸਾਰ, ਪੰਜਾਬੀ ਵਿਕਾਸ ਵਿਭਾਗ ਦੀ ਮੁਖੀ ਦੁਆਰਾ ਵਿਰੋਧ ਕੀਤੇ ਜਾਣ ਦੇ ਬਾਵਜੂਦ ੧੫ ਮਈ ੨੦੧੭ ਨੂੰ ਯੂਨੀਵਰਸਿਟੀ ਨੇ ਮਹਾਨ ਕੋਸ਼ ਦੀ ਵਿਕਰੀ ਤੋਂ ਰੋਕ ਇਹ ਕਹਿਕੇ ਹਟਾ ਦਿੱਤੀ ਕਿ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਟ ਨੇ ਮਹਾਨ ਕੋਸ਼ ਦੀ ਵਿਕਰੀ ਰੋਕਣ ਬਾਰੇ ਕੋਈ ਹੁਕਮ ਜਾਰੀ ਨਹੀਂ ਕੀਤਾ। ਪਰੰਤੂ, ਇੱਕ ਕਮੇਟੀ ਦੁਆਰਾ ਕੀਤੀ ਸਿਫ਼ਾਰਸ਼ ਉੱਤੇ ਅਮਲ ਕਰਦਿਆਂ, ੧੭ ਜੁਲਾਈ ੨੦੧੭ ਨੂੰ ਮਹਾਨ ਕੋਸ਼ ਦੇ ਤਿੰਨੋਂ ਸੰਸਕਰਨਾਂ ਦੀ ਵਿਕਰੀ ਉੱਤੇ ਦੁਬਾਰਾ ਪਾਬੰਦੀ ਲਗਾ ਦਿੱਤੀ ਗਈ ਭਾਵੇਂ ਉਦੋਂ ਵੀ ਮਾਨਯੋਗ ਹਾਈ ਕੋਟ ਦੁਆਰਾ ਮਹਾਨ ਕੋਸ਼ ਦੀ ਵਿਕਰੀ ਰੋਕਣ ਬਾਰੇ ਕੋਈ ਹੁਕਮ ਜਾਰੀ ਨਹੀਂ ਸੀ ਕੀਤਾ ਗਿਆ। ਕੇਵਲ ਦੋ ਮਹੀਨਿਆਂ ਦੇ ਥੋੜ੍ਹੇ ਜਿਹੇ ਸਮੇਂ ਵਿੱਚ ਮਹਾਨ ਕੋਸ਼ ਦੇ ਤਿੰਨੋਂ ਸੰਸਕਰਨਾਂ ਦੀ ਵਿਕਰੀ ਉਤੇ ਦੋ ਵਾਰ ਪਾਬੰਦੀ ਲਗਾ ਕੇ ਪੰਜਾਬੀ ਯੂਨੀਵਰਸਿਟੀ ਨੇ ਇਸ ਸੱਚਾਈ ਨੂੰ ਖੁਲ੍ਹੇ ਤੌਰ 'ਤੇ ਕਬੂਲ ਕਰ ਲਿਆ ਹੈ ਕਿ ਬੇਸ਼ੁਮਾਰ ਗ਼ਲਤੀਆਂ ਕਾਰਨ ਮਹਾਨ ਕੋਸ਼ ਦੇ ਇਹ ਤਿੰਨੇ ਸੰਸਕਰਨ ਵਿਕਰੀ ਦੇ ਕਾਬਲ ਨਹੀਂ ਹਨ।

ਪੰਜਾਬੀ ਯੂਨੀਵਰਸਿਟੀ ਨੇ ਸੰਨ ੨੦੧੫ ਵਿੱਚ ਦੋ ਮਾਹਰਾਂ ਤੋਂ ਮਹਾਨ ਕੋਸ਼ ਦੇ ਹਿੰਦੀ ਸੰਸਕਰਨ ਦੀ ਪੂਰੀ ਪਹਿਲੀ ਜਿਲਦ ਵਿਚਲੀਆਂ ਗ਼ਲਤੀਆਂ ਦੀ ਸੁਧਾਈ ਕਰਵਾਈ ਸੀ। ਪਰੰਤੂ ਕੇਵਲ ਪਹਿਲੇ ਪੰਜ ਸਫ਼ਿਆਂ ਵਿੱਚਲੀਆਂ ਗ਼ਲਤੀਆਂ ਨੂੰ ਹੀ ਠੀਕ ਕਰਵਾ ਕੇ ਸੋਧੇ ਹੋਏ ਸਬੰਧਿਤ ਸਫ਼ਿਆਂ ਨੂੰ ਸਟਾਕ ਵਿੱਚ ਪਈਆਂ ਕਿਤਾਬਾਂ ਵਿੱਚ ਲਗਵਾ ਦਿੱਤਾ ਅਤੇ ਇਸ ਦੇ ਬਾਕੀ ਸਫ਼ਿਆਂ ਵਿੱਚ ਮੌਜੂਦ ਹਜ਼ਾਰਾਂ ਗਲਤੀਆਂ ਨੂੰ ਜਿਉਂ ਦਾ ਤਿਉਂ ਹੀ ਰਹਿਣ ਦਿੱਤਾ। ਇਸ ਪੁਸਤਕ ਦਾ ਪ੍ਰਕਾਸ਼ਨ ਵਰ੍ਹਾ ਵੀ ਨਹੀਂ ਬਦਲਿਆ ਗਿਆ। ਹਾਂ ਇਹ ਗੱਲ ਧਿਆਨ ਯੋਗ ਹੈ ਕਿ ਇਸ ਪੁਸਤਕ ਵਿੱਚ ਪਹਿਲੇ ਇੱਕ ਕਾਪੀ ਸੰਪਾਦਕ ਦਾ ਨਾਉਂ ਛਪਿਆ ਹੋਇਆ ਸੀ ਪਰ ਹੁਣ ਦੋ ਕਾਪੀ ਸੰਪਾਦਕਾਂ ਦੇ ਨਾਉਂ ਛਪੇ ਹੋਏ ਹੁਨ ਜਿਨ੍ਹਾਂ ਵਿਚੋਂ ਇਕ ਨਾਉਂ ਪਹਿਲੇ ਵਾਲੇ ਕਾਪੀ ਸੰਪਾਦਕ ਦਾ ਹੈ। ਇੱਥੇ ਅਜਿਹੇ ਸਵਾਲ ਉਠਣਾ ਸੁਭਾਵਕ ਹੈ ਕਿ ਗ਼ਲਤੀਆਂ ਨਾਲ ਭਰਪੂਰ ਇਸ

ਕਿਤਾਬ ਨੂੰ ਪੰਜਾਬੀ ਯੂਨੀਵਰਸਿਟੀ ਦੁਆਰਾ ਵੇਚਿਆ ਜਾਣਾ ਵਿਦਿਆਰਥੀਆਂ, ਖੋਜਾਰਥੀਆਂ, ਵਿਦਵਾਨਾਂ ਆਦਿ ਨਾਲ ਜਾਣ ਬੁੱਝ ਕੇ ਕੀਤਾ ਗਿਆ ਛਲ ਨਹੀਂ ਤਾਂ ਹੋਰ ਕੀ ਹੈ ? ਕੀ ਇਉਂ ਕਰਨਾ ਕਿਸੇ ਵਿੱਦਿਅਕ ਸੰਸਥਾ ਨੂੰ ਸ਼ੋਭਾ ਦੇਂਦਾ ਹੈ?

ਮਹਾਨ ਕੋਸ਼ ਦੇ ਇਉਂ ਅੰਸ਼ਕ ਰੂਪ ਵਿੱਚ ਸੋਧੇ ਹੋਏ ਹਿੰਦੀ ਸੰਸਕਰਨ ਵਿੱਚ ਹੁਣ ਵੀ ਕਿਤਨੇ ਹੀ ਸਫ਼ੇ ਅਜਿਹੇ ਹਨ ਜਿਨ੍ਹਾਂ ਉੱਤੇ ੧੦-੧੦, ੧੨-੧੨ ਗ਼ਲਤੀਆਂ ਮੌਜੂਦ ਹਨ। ਮਿਸਾਲ ਵਜੋਂ, ਇਸ ਦੇ ਕੇਵਲ ਦੋ ਸਫ਼ਿਆਂ (ਸਫ਼ਾ ੪੯ ਅਤੇ ੧੧੦) ਉੱਤੇ ਲਗਭਗ ੩੦-੩੫ ਗ਼ਲਤੀਆਂ ਹਨ। ਸਫ਼ਾ ੪੯ ਉੱਤੇ, 'ਊਧ' ਦੇ ਇੰਦਰਾਜ ਵਿੱਚ ਸ਼੍ਰੀ ਭਾਗਵਤ ਪੁਰਾਣ ਦੇ ਦਸਵੇਂ ਸਕੰਧ ਦਾ ਇੱਕ ਪੂਰਾ ਸ਼ਲੋਕ ਦਿੱਤਾ ਹੋਇਆ ਹੈ। ਕੇਵਲ ਇਸ ਇੱਕ ਸ਼ਲੋਕ ਵਿੱਚ ਹੀ ਹਿੱਜਿਆਂ ਦੀਆਂ ੬ ਗ਼ਲਤੀਆਂ ਹਨ। ਇਸ ਸ਼ਲੋਕ ਬਾਰੇ ਖ਼ਾਸ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਭਾਸ਼ਾ ਵਿਭਾਗ ਦੁਆਰਾ ਪ੍ਰਕਾਸ਼ਿਤ, ਮਹਾਨ ਕੋਸ਼ ਵਿੱਚ ਇਹ ਸ਼ਲੋਕ ਨਹੀਂ ਹੈ। ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ, ਅੰਗਰੇਜ਼ੀ ਸੰਸਕਰਨ ਵਿੱਚ ਵੀ ਇਹ ਸ਼ਲੋਕ ਨਹੀਂ ਹੈ। ਪਰੰਤੂ ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ ਪੰਜਾਬੀ ਸੰਸਕਰਨ ਵਿੱਚ ਇਸ ਸ਼ਲੋਕ ਦੀ ਕੇਵਲ ਪਹਿਲੀ ਸਤਰ ਹੀ ਦਿੱਤੀ ਹੋਈ ਹੈ। ਇੱਕੋ ਹੀ ਅਦਾਰੇ ਵੱਲੋਂ ਛਾਪੇ ਗਏ ਮਹਾਨ ਕੋਸ਼ ਦੇ ਤਿੰਨ ਸੰਸਕਰਨਾਂ ਵਿੱਚ ਇਸ ਸ਼ਲੋਕ ਦੀ ਵੱਖ-ਵੱਖ ਤਰ੍ਹਾਂ ਦੀ ਪੇਸ਼ਕਾਰੀ ਬੜੀ ਅਜੀਬ ਲਗਦੀ ਹੈ !

ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ ਮਹਾਨ ਕੋਸ਼ ਦਾ ਅੰਗਰੇਜ਼ੀ ਸੰਸਕਰਨ ਵੀ ਭਾਂਤ-ਭਾਂਤ ਦੀਆਂ ਗ਼ਲਤੀਆਂ ਨਾਲ ਅਟਿਆ ਪਿਆ ਹੈ। ਇਸ ਦੀ ਪਹਿਲੀ ਜਿਲਦ ਦੇ ਸਫ਼ਾ xxx ਤੋਂ INTRODUCTION ਸ਼ੁਰੂ ਹੁੰਦੀ ਹੈ, ਜੋ ਭਾਸ਼ਾ ਵਿਭਾਗ ਦੁਆਰਾ ਪ੍ਰਕਾਸ਼ਿਤ ਮਹਾਨ ਕੋਸ਼ ਦੇ ਪੰਜਾਬੀ ਸੰਸਕਰਨ ਦੀ "ਭੂਮਿਕਾ" ਦਾ ਅੰਗ੍ਰੇਜ਼ੀ ਅਨੁਵਾਦ ਹੈ। ਇਸ ਦੀ ਪਹਿਲੀ ਲਾਈਨ ਵਿੱਚ ਪੰਡਿਤ ਤਾਰਾ ਸਿੰਘ ਜੀ ਦੇ 'ਗੁਰੁਗਿਰਾਥ੍ਹ ਕੋਸ਼' ਦਾ ਨਾਂ ਬਦਲ ਕੇ 'ਗੁਰੁਗ੍ਰੰਥ ਕੋਸ਼' ਕਰ ਦਿੱਤਾ ਗਿਆ ਹੈ ਜਦਕਿ ਪੰਡਿਤ ਤਾਰਾ ਸਿੰਘ ਨੇ 'ਗੁਰੁਗ੍ਰੰਥ ਕੋਸ਼' ਨਾਮ ਦਾ ਕੋਈ ਗ੍ਰੰਥ ਕਦੇ ਲਿਖਿਆ ਹੀ ਨਹੀਂ। ਉਕਤ ਪੰਜਾਬੀ ਸੰਸਕਰਨ ਦੀ 'ਭੂਮਿਕਾ' ਦੇ ਪੈਰਾ ਨੰਬਰ ੩ ਵਿੱਚ ਆਏ ਵਾਕੰਸ਼ "ਸੰਸਕ੍ਰਿਤ ਦੇ ੧੭੦੯ ਧਾਤੂਆਂ ਤੋਂ" ਵਿਚਲੇ 'ਤੋਂ' ਦਾ ਸਹੀ ਅਨੁਵਾਦ ਅਨੁਵਾਦ 'from' ਨਾ ਕਰਕੇ 'in' ਕੀਤਾ ਗਿਆ ਹੈ। ਇਸੇ ਪੈਰੇ ਦੇ ਸ਼ਬਦਾਂ, "ਜੋ ਧਾਤੂ ਦੇ ਇਸੇ ਅਰਥ ਨੂੰ ਲੈਕੇ ਕੁਹਾੜੇ, ਟੋਕੇ ਆਦਿ ਨੂੰ ਅਸਿ ਆਖੀਏ..." ਵਿਚਲੇ 'ਆਦਿ' ਸ਼ਬਦ ਲਈ ਅੰਗ੍ਰੇਜ਼ੀ ਦਾ ਢੁਕਵਾਂ ਸ਼ਬਦ 'etcetera' ਜਾਂ ਇਸ ਦਾ ਸੰਖੇਪ ਰੂਪ 'etc.' ਨਾ ਵਰਤ ਕੇ 'or' ਵਰਤਿਆ ਗਿਆ ਹੈ। ਮਹਾਨ ਕੋਸ਼ ਦੇ ਇੰਦਰਾਜ 'ਉਕਤਿਬਿਲਾਸ' ਦਾ ਪਹਿਲਾ ਵਾਕ ਹੈ, "ਦਸਮਗ੍ਰੰਥ ਵਿੱਚ ਦੁਰਗਾ ਸਪਤਸ਼ਤੀ ਦਾ ਸੁਤੰਤ੍ਰ ਉਲਥਾ ਰੂਪ ਪਹਿਲਾ ਚੰਡੀਚਰਿਤ੍ਰ, ਜਿਸ ਦੀ ਰਚਨਾ ਵਿੱਚ ਅਨੇਕ ਮਨੋਹਰ ਉਕ੍ਤਿ ਯੁਕ੍ਤਿ ਦਾ ਚਮਤਕਾਰ ਹੈ।" ਇਸ ਵਾਕ ਦਾ ਅਨੁਵਾਦ ਇਸ ਤਰ੍ਹਾਂ ਕੀਤਾ ਗਿਆ ਹੈ, " a free translation of Durga's omnipotent power in Dasam Granth, Chandicharitar excels in marvellous quotes."। ਪਰੰਤੂ ਮੂਲ ਪੰਜਾਬੀ ਵਾਕ ਵਿੱਚ ਕੋਈ ਵੀ ਅਜਿਹਾ ਅੰਸ਼ ਨਹੀਂ ਹੈ ਜਿਸਦਾ ਅੰਗਰੇਜ਼ੀ ਵਿੱਚ ਅਨੁਵਾਦ 'Durga's omnipotent power' ਬਣਦਾ ਹੋਵੇ। ਇਹ ਤਾਂ ਭਾਈ ਕਾਨ੍ਹ ਸਿੰਘ ਨਾਭਾ ਦੇ ਵਿਚਾਰਾਂ ਨੂੰ ਵਿਗਾੜਨ ਦਾ ਕੋਝਾ ਯਤਨ ਹੈ। ਇਨ੍ਹਾਂ ਚੰਦ ਉਦਾਹਰਨਾਂ ਤੋਂ ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਮਹਾਨ ਕੋਸ਼ ਦੇ ਇਸ ਅੰਗ੍ਰੇਜ਼ੀ ਸੰਸਕਰਨ ਵਿਚਲੇ ਅਨੁਵਾਦ ਦਾ ਕੀ ਪੱਧਰ (ਸਟੈਂਡਰਡ) ਹੈ।

ਮਹਾਨ ਕੋਸ਼ ਦੇ ਪੰਜਾਬੀ, ਹਿੰਦੀ ਅਤੇ ਅੰਗ੍ਰੇਜ਼ੀ ਸੰਸਕਰਨਾਂ ਵਿੱਚ ਮੌਜੂਦ ਗ਼ਲਤੀਆਂ ਨੂੰ ਠੀਕ ਕਰਨ ਲਈ ਪੰਜਾਬੀ ਯੂਨੀਵਰਸਿਟੀ ਨੇ ਮਈ ੨੦੧੭ ਵਿੱਚ ਤਿੰਨ ਰੀਵਿਊ ਕਮੇਟੀਆਂ ਬਣਾਈਆਂ ਸਨ। ਇਨ੍ਹਾਂ ਕਮੇਟੀਆਂ ਵਿੱਚ ਕ੍ਰਮਵਾਰ ੩, ੨, ੨ ਮੈਂਬਰ ਰੱਖੇ ਗਏ ਸਨ। ਪਰੰਤੂ ਲਗਭਗ ਦੇਢ ਸਾਲ ਬੀਤ ਜਾਣ ਤੇ ਵੀ ਇਨ੍ਹਾਂ ਰੀਵਿਊ ਕਮੇਟੀਆਂ ਨੂੰ ਗ਼ਲਤੀਆਂ ਠੀਕ ਕਰਨ ਦਾ ਕੰਮ ਨਹੀਂ ਦਿੱਤਾ ਗਿਆ। ਜੇਕਰ ਰੀਵਿਊ ਕਮੇਟੀਆਂ ਬਣਾਉਂਦਿਆਂ ਹੀ ਉਨ੍ਹਾਂ ਨੂੰ ਕੰਮ ਸੌਂਪ ਦਿੱਤਾ ਜਾਂਦਾ ਤਾਂ ਹੁਣ ਤਕ ਅੱਧੇ ਨਾਲੋਂ

ਜ਼ਿਆਦਾ ਕੰਮ ਪੂਰਾ ਹੋ ਚੁਕਾ ਹੋਣਾ ਸੀ। ਇਸ ਤੋਂ ਪਤਾ ਲਗਦਾ ਹੈ ਕਿ ਪੰਜਾਬੀ ਯੂਨੀਵਰਸਿਟੀ ਇਸ ਕੰਮ ਲਈ ਬਿਲਕੁਲ ਗੰਭੀਰ ਨਹੀਂ ਹੈ।

ਮਹਾਨ ਕੋਸ਼ ਦੇ ਤਿੰਨਾਂ ਸੰਸਕਰਨਾਂ ਵਿੱਚ ਹੋਈਆਂ ਗ਼ਲਤੀਆਂ ਬਾਰੇ ਵਿਚਾਰ ਕਰਨ ਲਈ ਪੰਜਾਬੀ ਯੂਨੀਵਰਸਿਟੀ ਨੇ ਜੁਲਾਈ ੨੦੧੭ ਵਿੱਚ ਮਾਹਰਾਂ ਦੀ ਇੱਕ ਕਮੇਟੀ ਗਠਿਤ ਕੀਤੀ ਸੀ। ਇਸ ਕਮੇਟੀ ਦੀ ਪਹਿਲੀ ਮੀਟਿੰਗ ੧੫ ਨਵੰਬਰ ੨੦੧੭ ਨੂੰ, ਡੀਨ ਅਕਾਦਮਿਕ ਮਾਮਲੇ, ਪੰਜਾਬੀ ਯੂਨੀਵਰਸਿਟੀ, ਦੇ ਦਫ਼ਤਰ ਵਿੱਚ ਕੀਤੀ ਗਈ। ਉਸ ਮੀਟਿੰਗ ਵਿੱਚ ਹਾਜ਼ਰ ਮੈਂਬਰਾਂ ਨੇ ਭਰਪੂਰ ਵਿਚਾਰ-ਚਰਚਾ ਕਰਕੇ ਸਰਬਸੰਮਤੀ ਨਾਲ ਤਿੰਨ ਮੁੱਖ ਸੁਝਾਅ ਦਿੱਤੇ ਸਨ। ਉਨ੍ਹਾਂ ਦਾ ਪਹਿਲਾ ਸੁਝਾਅ ਸੀ ਕਿ ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ ਮਹਾਨ ਕੋਸ਼ ਦੇ ਤਿੰਨੋਂ ਸੰਸਕਰਨਾਂ ਦੀ ਵਿਕਰੀ ਉੱਤੇ ਪੱਕੇ ਤੌਰ ਤੇ ਰੋਕ ਲਗਾ ਦਿੱਤੀ ਜਾਵੇ ਅਤੇ ਇਨ੍ਹਾਂ ਨੂੰ ਨਸ਼ਟ ਕਰ ਦਿੱਤਾ ਜਾਵੇ ਕਿਉਂਕਿ ਇਹ ਬਿਲਕੁਲ ਹੀ ਵਿਕਰੀ ਯੋਗ ਨਹੀਂ ਹਨ। ਦੂਜਾ ਸੁਝਾਅ ਸੀ ਕਿ ਮਹਾਨ ਕੋਸ਼ ਦੇ ਇਨ੍ਹਾਂ ਤਿੰਨਾਂ ਸੰਸਕਰਨਾਂ ਵਿੱਚ ਹੋਈਆਂ ਗਲਤੀਆਂ ਲਈ ਸਬੰਧਤ ਅਧਿਕਾਰੀਆਂ ਦੀ

ਜ਼ਿੰਮੇਵਾਰੀ ਤੈਅ ਕੀਤੀ ਜਾਵੇ, ਅਤੇ ਤੀਜਾ ਇਹ ਕਿ ਮਹਾਨ ਕੋਸ਼ ਦੇ ਇਨ੍ਹਾਂ ਤਿੰਨਾਂ ਸੰਸਕਰਨਾਂ ਵਿੱਚ ਹੋਈਆਂ ਗਲਤੀਆਂ ਨੂੰ ਠੀਕ ਕਰਨ ਲਈ ਮਾਹਰਾਂ ਦੀਆਂ ਵੱਖ-ਵੱਖ ਰੀਵਿਊ ਕਮੇਟੀਆਂ ਬਣਾਈਆਂ ਜਾਣ। ਡੀਨ ਸਾਹਿਬ ਨੇ ਹਾਜ਼ਰ ਮੈਂਬਰਾਂ ਦਾ ਧੰਨਵਾਦ ਕਰਦਿਆਂ ਕਿਹਾ ਸੀ ਕਿ ਉਸ ਮੀਟਿੰਗ ਵਿੱਚ ਹੋਈ ਵਿਚਾਰ-ਚਰਚਾ ਬਾਰੇ ਉਹ ਵੀ. ਸੀ. ਸਾਹਿਬ ਨੂੰ ਜਾਣੂ ਕਰਾ

ਦੇਣਗੇ ਅਤੇ ਮਹਾਨ ਕੋਸ਼ ਦੇ ਸੰਸਕਰਨਾਂ ਵਿਚਲੀਆਂ ਤਰੁੱਟੀਆਂ ਦੀ ਸੁਧਾਈ ਕਰਨ ਬਾਰੇ ਵਿਚਾਰ-ਵਟਾਂਦਰਾ ਕਰਨ ਲਈ ਜਲਦੀ ਹੀ ਇਸ ਕਮੇਟੀ ਦੀਆਂ ਇੱਕ-ਦੋ ਹੋਰ ਮੀਟਿੰਗਾਂ ਕੀਤੀਆਂ ਜਾਣਗੀਆਂ। ਪਰੰਤੂ ਹੈਰਾਨ ਕਰਨ ਵਾਲੀ ਗੱਲ ਇਹ ਹੈ ਕਿ ਅਜੇ ਤਕ ਉਸ (੧੫ ਨਵੰਬਰ ੨੦੧੭ ਵਾਲੀ) ਮੀਟਿੰਗ ਦੀ ਕਾਰਵਾਈ ਦੀ ਕਾਪੀ ਵੀ ਮੈਂਬਰਾਂ ਨੂੰ ਨਹੀਂ ਵਿਖਾਈ ਗਈ। ਚੰਡੀਗੜ੍ਹ ਤੋਂ ਇਸ ਕਮੇਟੀ ਦੇ ਦੋ ਮੈਂਬਰਾਂ (ਡਾ.ਓਮ ਪ੍ਰਕਾਸ਼ ਵਸਿਸ਼ਟ ਅਤੇ ਅਮਰਜੀਤ ਸਿੰਘ ਧਵਨ) ਨੇ ਇਸ ਮੀਟਿੰਗ ਦੀ ਕਾਰਵਾਈ ਦੀ ਕਾਪੀ ਦੀ ਮੰਗ ਕਰਦਿਆਂ, ਇੱਕ ਸਾਂਝੀ ਚਿੱਠੀ ੨੮ ਫ਼ਰਵਰੀ ੨੦੧੮ ਨੂੰ ਈ-ਮੇਲ ਰਾਹੀਂ ਪੰਜਾਬੀ ਯੂਨੀਵਰਸਿਟੀ ਦੇ ਵੀ. ਸੀ. ਅਤੇ ਪੰਜਾਬੀ ਵਿਕਾਸ ਵਿਭਾਗ ਦੇ ਮੁੱਖੀ ਨੂੰ ਭੇਜੀ ਸੀ, ਜਿਸਦੇ ਜਵਾਬ ਦੀ ਅੱਜ ਵੀ ਇੰਤਜ਼ਾਰ ਕੀਤੀ ਜਾ ਰਹੀ ਹੈ। ਇਸ ਕਮੇਟੀ ਦੀ ਦੂਜੀ ਮੀਟਿੰਗ ੭.੮.੨੦੧੮ ਨੂੰ ਹੋਈ ਅਤੇ ਤੀਜੀ ੧੫.੯.੨੦੧੮ ਨੂੰ। ਪਰੰਤੂ ਇਨ੍ਹਾਂ ਦੋਹਾਂ ਮੀਟਿੰਗਾਂ ਵਿੱਚ ਮਹਾਨ ਕੋਸ਼ ਦੇ ਉਪਰੋਕਤ ਸੰਸਕਰਨਾਂ ਬਾਰੇ ਕੋਈ ਅੰਤਿਮ ਨਿਰਣਾ ਨਹੀਂ ਲਿਆ ਜਾ ਸਕਿਆ।

ਉੱਪਰ ਦਿੱਤੀ ਜਾਣਕਾਰੀ ਤੋਂ ਸਾਫ਼ ਪਤਾ ਲਗਦਾ ਹੈ ਕਿ ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਤ ਮਹਾਨ ਕੋਸ਼ ਦੇ ਤਿੰਨੇ ਸੰਸਕਰਨ ਗ਼ਲਤੀਆਂ ਨਾਲ ਭਰਪੂਰ ਹਨ ਅਤੇ ਆਪਣੇ ਮੂਲ ਸੰਸਕਰਨ ਦੇ ਵਿਕ੍ਰਿਤ ਰੂਪ ਹਨ। ਇਹ ਨਾ ਕੇਵਲ ਵਿਦਿਆਰਥੀਆਂ ਅਤੇ ਖੋਜਾਰਥੀਆਂ ਆਦਿ ਨੂੰ ਗੁਮਰਾਹ ਕਰ ਸਕਦੇ ਹਨ ਬਲਕਿ ਮਹਾਨ ਕੋਸ਼ ਦੇ ਕਰਤਾ, ਮਹਾਨ ਸਿੱਖ ਵਿਦਵਾਨ, ਭਾਈ ਕਾਨ੍ਹ ਸਿੰਘ ਨਾਭਾ ਅਤੇ ਪੰਜਾਬੀ ਯੂਨੀਵਰਸਿਟੀ ਦੀ ਹੇਠੀ ਦਾ ਸਦੀਵੀ ਕਾਰਨ ਵੀ ਬਣ ਸਕਦੇ ਹਨ। ਪਰੰਤੂ, ਰੱਬ ਜਾਣੇ, ਇਨ੍ਹਾਂ ਸੰਸਕਰਨਾਂ ਦੀ ਸੁਧਾਈ ਕਰਨ ਵਿੱਚ ਪੰਜਾਬੀ ਯੂਨੀਵਰਸਿਟੀ ਕਿਉਂ ਕੋਈ ਦਿਲਚਸਪੀ ਨਹੀਂ ਵਿਖਾ ਰਹੀ। ਇੱਥੇ ਇਹ ਸੁਆਲ ਪੁੱਛਿਆ ਜਾਣਾ ਸੁਭਾਵਕ ਹੈ ਕਿ ਮਹਾਨ ਕੋਸ਼ ਦੇ ਉਪਰੋਕਤ ਸੰਸਕਰਨਾਂ ਦੀ ਸੁਧਾਈ ਨਾ ਕਰਨ ਦੀ ਜ਼ਿਦ ਕਰਕੇ ਪੰਜਾਬੀ ਯੂਨੀਵਰਸਿਟੀ ਪੰਜਾਬੀ ਭਾਸ਼ਾ ਦਾ ਕਿਸ ਕਿਸਮ ਦਾ ਵਿਕਾਸ ਕਰ ਰਹੀ ਹੈ?

ਕੇਵਲ ਮਹਾਨ ਕੋਸ਼ ਦੇ ਤਿੰਨ ਸੰਸਕਰਨਾਂ ਵਿੱਚ ਹੀ ਨਹੀਂ ਬਲਕਿ ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਤ ਕਈ ਹੋਰ ਪੁਸਤਕਾਂ ਵਿੱਚ ਵੀ ਬੇਹਿਸਾਬ ਗਲਤੀਆਂ ਹਨ। ਮਿਸਾਲ ਵਜੋਂ, ਮਸ਼ਹੂਰ ਭਾਸ਼ਾ-ਵਿਗਿਆਨੀ, ਸੁਰਗਵਾਸੀ ਡਾ. ਹਰਕੀਰਤ ਸਿੰਘ ਜੀ ਦੀ ਲਿਖੀ ਪੁਸਤਕ "ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ", ਆਪਣੇ ਵਿਸ਼ੇ ਦੀ ਇੱਕ ਟਕਸਾਲੀ ਰਚਨਾ ਹੈ। ਪਰ ਇਸ ਵਿੱਚ ਸ਼ਬਦ-ਜੋੜਾਂ ਆਦਿ ਦੀਆਂ ਬੇਸ਼ੁਮਾਰ ਗ਼ਲਤੀਆਂ ਹਨ। ਬਿਨਾ ਕੋਈ ਉਜਰਤ ਲਿਆਂ, ਇਸ ਦੇ ਲੇਖਕ ਨੂੰ ਸ਼ਰਧਾਂਜਲੀ ਦੇ ਤੌਰ ਤੇ, ਇਸ ਪੁਸਤਕ ਦੀ ਸੁਧਾਈ ਕਰਨ ਦੀ ਬਾਰ-ਬਾਰ ਪੇਸ਼ਕਸ਼ ਕੀਤੀ ਗਈ; ਛੇ ਚਿੱਠੀਆਂ ਲਿੱਖਣ ਦੇ ਬਾਵਜੂਦ ਪੰਜਾਬੀ ਯੂਨੀਵਰਸਿਟੀ ਵੱਲੋਂ ਕੋਈ ਹੁੰਗਾਰਾ ਨਹੀਂ ਮਿਲਿਆ।

ਜਿਵੇਂ ਪਹਿਲੇ ਦਸਿਆ ਗਿਆ ਹੈ, ਮਹਾਨ ਕੋਸ਼ ਵਿੱਚਲੀਆਂ ਗ਼ਲਤੀਆਂ ਬਾਰੇ ੨੪ ਅਪ੍ਰੈਲ ੨੦੧੫ ਨੂੰ ਪੰਜਾਬੀ ਟ੍ਰਿਬਿਊਨ ਦੇ ਪਹਿਲੇ ਸਫ਼ੇ ਉਤੇ ਛਪੀ ਖ਼ਬਰ ਵਿੱਚ ਯੂਨੀਵਰਸਿਟੀ ਦੇ ਤਤਕਾਲੀ ਵੀ. ਸੀ. ਦੇ ਹਵਾਲੇ ਨਾਲ ਦਸਿਆ ਗਿਆ ਸੀ ਕਿ ਪੰਜਾਬੀ ਯੂਨੀਵਰਸਿਟੀ ਨੇ ਪਹਿਲਾਂ ਛਪੇ ਮਹਾਨ ਕੋਸ਼ ਦੇ ਹਿੰਦੀ ਸੰਸਕਰਨ ਉੱਤੇ ਰੋਕ ਲਾ ਦਿੱਤੀ ਹੈ ਅਤੇ ਅੱਗੇ ਅਨੁਵਾਦਤ ਕੋਈ ਹੋਰ ਸੰਸਕਰਨ ਵੀ ਨਾ ਛਾਪਣ ਦਾ ਫ਼ੈਸਲਾ ਕੀਤਾ ਹੈ। ਪਰੰਤੂ ਪਤਾ ਲਗਾ

ਹੈ ਕਿ ਭਾਈ ਕਾਨ੍ਹ ਸਿੰਘ ਨਾਭਾ ਰਚਿਤ ਮਹਾਨ ਕੋਸ਼ ਦੇ ਹਿੰਦੀ ਅਨੁਵਾਦ ਲਈ ਹੁਣ ਇੱਕ ਕੋਆਰਡੀਨੇਟਰ ਨਿਯੁਕਤ ਕਰ ਦਿੱਤਾ ਗਿਆ ਹੈ। ਕਿਤਨੀ ਦੁਖਦਾਈ ਅਤੇ ਅਸੰਗਤ ਗੱਲ ਹੈ ਕਿ ਪੰਜਾਬੀ ਯੂਨੀਵਰਸਿਟੀ ਨੇ ਇਕ ਪਾਸੇ ਤਾਂ ਗ਼ਲਤੀਆਂ ਦੀ ਭਰਮਾਰ ਕਾਰਨ ਮਹਾਨ ਕੋਸ਼ ਦੇ ਤਿੰਨੋਂ (ਪੰਜਾਬੀ, ਅੰਗ੍ਰੇਜ਼ੀ ਅਤੇ ਹਿੰਦੀ) ਸੰਸਕਰਨਾਂ ਦੀ ਵਿਕਰੀ ਉੱਤੇ ਪਾਬੰਦੀ ਲਗਾ ਦਿੱਤੀ ਹੈ ਅਤੇ ਦੂਜੇ ਪਾਸੇ ਇਸ ਦਾ ਹਿੰਦੀ ਵਿੱਚ ਅਨੁਵਾਦ ਕਰਨ ਲਈ ਕੋਆਰਡੀਨੇਟਰ ਵੀ ਨਿਯੁਕਤ ਕਰ ਦਿੱਤਾ ਹੈ। ਇਸ ਤੋਂ ਜਾਪਦਾ ਹੈ ਕਿ ਝੂਠੀ ਵਿਦਵਤਾ ਦੀ ਵੇਦੀ ਉੱਤੇ ਮਹਾਨ ਕੋਸ਼ ਦੀ ਬਲੀ ਦੇ ਕੇ ਵੀ ਪੰਜਾਬੀ ਯੂਨੀਵਰਸਿਟੀ ਨੇ ਕੁੱਝ ਨਹੀਂ ਸਿੱਖਿਆ।

ਮਹਾਨ ਕੋਸ਼ ਬਾਰੇ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਚਲ ਰਹੀ ਲੋਕ-ਹਿਤ ਪਟੀਸ਼ਨ ਦੇ ਜਵਾਬ ਵਿੱਚ ਪੰਜਾਬੀ ਯੂਨੀਵਰਸਿਟੀ ਨੇ ਲਿਖਿਆ ਸੀ ਕਿ ੧੫-੦੫-੨੦੧੭ ਨੂੰ ਇਕ ਰਿਵੀਊ ਕਮੇਟੀ ਗਠਿਤ ਕੀਤੀ ਗਈ ਸੀ। ਇਸ ਕਮੇਟੀ ਨੇ ੧੭-੦੭-੨੦੧੭ ਨੂੰ ਆਪਣੀ ਮੀਟਿੰਗ ਵਿੱਚ ਮਹਾਨ ਕੋਸ਼ ਦੀ ਵਿਕਰੀ ਬੰਦ ਕਰਨ ਦਾ ਨਿਰਣਾ ਕੀਤਾ ਹੈ। ੧੪ ਮਾਰਚ ੨੦੧੮ ਨੂੰ ਪੰਜਾਬੀ ਯੂਨੀਵਰਸਿਟੀ ਦੇ ਵਕੀਲ ਨੇ ਮਾਨਯੋਗ ਹਾਈ ਕੋਰਟ ਨੂੰ ਦਸਿਆ ਕਿ ਮਾਹਰਾਂ ਦੀ ਰਿਪੋਟ ਮਿਲਣ ਤੇ ਅਗਲੀ ਕਾਰਵਾਈ ਕਰਕੇ ਮਹਾਨ ਕੋਸ਼ ਦੇ ਅਨੁਵਾਦ ਨੂੰ ਦਰੁਸਤ ਕਰ ਦਿੱਤਾ ਜਾਏਗਾ। ਇਸ ਤੇ ਅਦਾਲਤ ਨੇ ਪਟੀਸ਼ਨ ਦਾ ਨਿਬੇੜਾ ਕਰ ਦਿੱਤਾ।

ਕਹਿਣ ਦੀ ਲੋੜ ਨਹੀਂ ਕਿ ਕਿਸੇ ਵੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਤ ਪੁਸਤਕਾਂ ਪ੍ਰਮਾਣਿਕ ਸਮਝੀਆਂ ਜਾਂਦੀਆਂ ਹਨ। ਇਸਲਈ ਅਜਿਹੀ ਹਰ ਪੁਸਤਕ ਨੂੰ ਤਿਆਰ ਕਰਨ ਵਾਸਤੇ ਪੂਰੀ ਸਾਵਧਾਨੀ ਅਤੇ ਪ੍ਰਤੀਬੱਧਤਾ ਦੀ ਬੇਹਦ ਲੋੜ ਹੁੰਦੀ ਹੈ। ਪਰੰਤੂ, ਪੰਜਾਬੀ ਭਾਸ਼ਾ ਦੇ ਨਾਂ ਤੇ, ਪੰਜਾਬੀ ਭਾਸ਼ਾ ਦੇ ਵਿਕਾਸ ਲਈ, ਕਾਇਮ ਕੀਤੀ ਗਈ ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਤ ਮਹਾਨ ਕੋਸ਼ ਦੇ ਤਿੰਨੋਂ ਸੰਸਕਰਨਾਂ ਵਿੱਚੋਂ ਲੋੜੀਂਦੀ ਸਾਵਧਾਨੀ ਅਤੇ ਪ੍ਰਤਿਬੱਧਤਾ ਦੀ ਇੱਕ ਮੱਧਮ ਜਿਹੀ ਝਲਕ ਵੀ ਨਹੀਂ ਮਿਲਦੀ।

ਉਪਰ ਦਿੱਤੇ ਵੇਰਵੇ ਦੀ ਲੋਅ ਵਿੱਚ ਪੰਜਾਬ ਸਰਕਾਰ ਨੂੰ ਸਾਡੀ ਪੁਰਜ਼ੋਰ ਅਪੀਲ ਹੈ ਕਿ (੧) ਪੰਜਾਬੀ ਯੂਨੀਵਰਸਿਟੀ ਦੁਆਰਾ ਮਹਾਨ ਕੋਸ਼ ਨਾਲ ਛੇੜਛਾੜ ਕਰਕੇ ਇਸਨੂੰ ਵਿਗਾੜਨ ਦਾ ਸਖ਼ਤ ਨੋਟਿਸ ਲਿਆ ਜਾਵੇ। ਮਹਾਨ ਕੋਸ਼ ਦੇ ਤਿੰਨੋਂ ਸੰਸਕਰਨਾਂ ਵਿੱਚ ਹੋਈਆਂ ਬੇਸ਼ੁਮਾਰ ਗ਼ਲਤੀਆਂ ਲਈ ਸਬੰਧਤ ਅਧਿਕਾਰੀਆਂ ਦੀ ਜ਼ਿੰਮੇਵਾਰੀ ਅਤੇ ਇਸ ਕਾਰਨ ਹੋਏ ਮਾਲੀ ਨੁਕਸਾਨ ਦੀ ਰਾਸ਼ੀ ਤੈਅ ਕਰਨ ਲਈ ਕਿਸੇ ਰਿਟਾਇਰਡ ਜੱਜ ਤੋਂ ਸਮਾਂ-ਬੱਧ ਪੜਤਾਲ ਕਰਵਾਈ ਜਾਵੇ। (੨) ਇਸ ਲਈ ਜ਼ਿੰਮੇਵਾਰ ਵਿਅਕਤੀਆਂ ਨੂੰ ਬਣਦੀ ਸਜ਼ਾ ਵੀ ਦਿੱਤੀ ਜਾਵੇ ਤਾਂ ਜੋ ਭਵਿੱਖ ਵਿੱਚ ਕੋਈ ਅਧਿਕਾਰੀ ਜਾਂ ਕਰਮਚਾਰੀ ਆਪਣਾ ਕੰਮ ਲਾ-ਪਰਵਾਹੀ ਨਾਲ ਨਾ ਕਰੇ। (੩) ਮਹਾਨ ਕੋਸ਼ ਦੇ ਤਿੰਨੋਂ ਸੰਸਕਰਨਾਂ ਨੂੰ ਵਾਪਸ ਮੰਗਵਾ ਕੇ ਇਸ ਦਾ ਸਾਰਾ ਸਟਾਕ ਤੁਰੰਤ ਨਸ਼ਟ ਕਰਨ ਦਾ ਆਦੇਸ਼ ਵੀ ਯੂਨੀਵਰਸਿਟੀ ਨੂੰ ਦਿੱਤਾ ਜਾਣਾ ਚਾਹੀਦਾ ਹੈ ਤਾਂਕਿ ਇਹ ਪੁਸਤਕਾਂ ਲੋਕਾਂ ਨੂੰ ਗੁਮਰਾਹ ਨਾ ਕਰ ਸਕਣ ਅਤੇ ਮਹਾਨ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਅਤੇ ਪੰਜਾਬੀ ਯੂਨਵਿਰਸਿਟੀ ਦੀ ਹੇਠੀ ਦਾ ਸਬਾਈ ਕਾਰਨ ਨਾ ਬਣ ਸਕਣ। (੪) ਪੰਜਾਬ ਸਰਕਾਰ ਕੋਈ ਅਜਿਹਾ ਪ੍ਰਬੰਧ ਵੀ ਯਕੀਨੀ ਬਣਾਵੇ ਜਿਦੇ ਚਲਦੇ ਪੰਜਾਬੀ ਯੂਨੀਵਰਸਿਟੀ ਕੋਈ ਗ਼ੈਰ-ਮਿਆਰੀ ਪ੍ਰਕਾਸ਼ਨ ਹੋਂਦ ਵਿੱਚ ਲਿਆ ਹੀ ਨਾ ਸਕੇ। ਇਸ ਦੇ ਲਈ ਜ਼ਰੂਰੀ ਹੈ ਕਿ ਭਵਿੱਖ ਵਿੱਚ ਪ੍ਰਕਾਸ਼ਿਤ ਕਰਨ ਤੋਂ ਪਹਿਲਾਂ ਹੀ ਹਰ ਪੁਸਤਕ ਦੀ ਪੂਰੀ ਖੋਜਬੀਨ, ਉਸ ਵਿਸ਼ੇ ਅਤੇ ਭਾਸ਼ਾ ਦੇ ਮਾਹਰਾਂ ਦੀਆਂ ਰੀਵਿਊ ਕਮੇਟੀਆਂ ਤੋਂ ਕਰਵਾ ਲਈ ਜਾਵੇ। (੫) ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ ਹੋਰ ਪੁਸਤਕਾਂ ਦੀ ਜਾਂਚ ਵੀ ਸੰਬੰਧਤ ਵਿਸ਼ੇ ਅਤੇ ਭਾਸ਼ਾ ਦੇ ਮਾਹਰਾਂ ਤੋਂ ਕਰਵਾ ਲੈਣੀ ਚਾਹੀਦੀ ਹੈ ਤਾਂਕਿ ਉਨ੍ਹਾਂ ਨੂੰ ਗ਼ਲਤੀ-ਰਹਿਤ ਬਣਾਇਆ ਜਾ ਸਕੇ। (੬) ਸਰਕਾਰ ਦੀ ਤਰਫ਼ੋਂ ਅਜਿਹਾ ਆਦੇਸ਼ ਵੀ ਲੋੜੀਂਦਾ ਹੈ ਕਿ ਯੂਨੀਵਰਸਿਟੀ ਕੋਈ ਅਜਿਹਾ ਪ੍ਰਜੈਕਟ ਕਦੇ ਹੱਥ ਵਿੱਚ ਹੀ ਨਾ ਲਵੇ ਜਿਸਨੂੰ ਸਫਲਤਾ ਪੂਰਵਕ ਨੇਪਰੇ ਚਾੜ੍ਹਨ ਲਈ ਉਸਨੂੰ ਯੋਗ ਮਾਹਰਾਂ ਦੀਆਂ ਸੇਵਾਵਾਂ ਉਪਲਬਧ ਨਾ ਹੋਣ।

ਮਹਾਨ ਕੋਸ਼ ਦੇ ਤਿੰਨੋਂ ਸੰਸਕਰਨਾਂ ਦੀ ਸੁਧਾਈ ਬਾਰੇ ਸਾਡਾ ਇਹ ਸੁਝਾਅ ਹੈ ਕਿ ਸਭ ਤੋਂ ਪਹਿਲਾਂ ਇਸਦੇ ਪੰਜਾਬੀ ਸੰਸਕਰਨ ਨੂੰ ਗ਼ਲਤੀ-ਰਹਿਤ ਕਰਕੇ ਛਪਵਾਇਆ ਜਾਵੇ। ਇਸ ਤੋਂ ਬਾਅਦ ਹੀ ਨਿਪੁਣ ਅਨੁਵਾਦਕਾਂ ਦੁਆਰਾ ਹੋਰ ਭਾਸ਼ਾਵਾਂ ਵਿੱਚ ਇਸਦੇ ਅਨੁਵਾਦ ਦਾ ਕੰਮ ਕਰਵਾਇਆ ਜਾਵੇ। ਅਨੁਵਾਦਕਾਂ ਦੁਆਰਾ ਕੀਤੇ ਕੰਮ ਦੀ ਪੰਜਾਬੀ ਅਤੇ ਅਨੁਵਾਦ ਦੀ ਭਾਸ਼ਾ ਉਤੇ ਬਰਾਬਰ ਪਕੜ ਰਖਣ ਵਾਲੇ ਮਾਹਰਾਂ ਦੀ ਰੀਵਿਊ ਕਮੇਟੀ ਤੋਂ ਸੁਧਾਈ ਕਰਵਾਉਣ ਉਪਰੰਤ ਹੀ ਉਸਨੂੰ ਛਪਵਾਇਆ ਜਾਵੇ। ਅਜਿਹੀ ਸਾਵਧਾਨੀ ਵਰਤਣੀ ਇਸਲਈ ਅਤਿਅੰਤ ਜ਼ਰੂਰੀ ਹੈ ਕਿਉਂਕਿ ਮਹਾਨ ਕੋਸ਼ ਦੇ ਪੰਜਾਬੀ ਸੰਸਕਰਨ ਦੇ ਪੁਨਰ-ਪ੍ਰਕਾਸ਼ਨ ਅਤੇ ਇਸ ਦੇ ਅਨੁਵਾਦ ਦੇ ਪ੍ਰਜੈਕਟ ਵਿੱਚ ਲੋੜੀਂਦੀ ਸਾਵਧਾਨੀ ਨਾ ਵਰਤਣ ਕਾਰਨ ਪਹਿਲੇ ਹੀ ਪੰਜਾਬੀ ਯੂਨੀਵਰਸਿਟੀ ਦਾ ਕਾਫ਼ੀ ਮਾਲੀ ਨੁਕਸਾਨ ਹੋ ਚੁਕਾ ਹੈ ਅਤੇ ਹੇਠੀ ਵੀ।

—0—

# ਬਰਗਾੜੀ ਇਨਸਾਫ਼ ਮੋਰਚਾ
# ਅੱਖੀ ਡਿੱਠਾ ਬਿਰਤਾਂਤ

*ਡਾ. ਕੁਲਵੰਤ ਕੌਰ*
*9815620515*

ਕੌਮਾਂ, ਧਰਮਾਂ, ਮੁਲਕਾਂ ਅਤੇ ਸਮਾਜਾਂ ਦੇ ਇਤਿਹਾਸ ਵਿਚ ਕੁਝ ਘਟਨਾਵਾਂ ਜਾਂ ਹਾਦਸੇ ਇਸ ਤਰਾਂ ਦੇ ਵਾਪਰ ਜਾਂਦੇ ਹਨ ਜਿਹੜੇ ਸੰਬੰਧਿਤ ਕੌਮ ਜਾਂ ਸਮਾਜ ਦੇ ਜ਼ਿਹਨ ਵਿਚ ਧੁਰ ਅੰਦਾਰ ਤੱਕ ਪੁੜੇ ਜਾਂਦੇ ਹਨ ਅਤੇ ਜਿਨ੍ਹਾਂ ਦਾ ਦਰਦ ਸਮੇਂ ਦੇ ਬੀਤਣ ਨਾਲ ਮੁੱਕਦਾ ਜਾਂ ਘਟਦਾ ਨਹੀਂ ਸਗੋਂ ਉਨ੍ਹਾਂ ਦੀ ਸ਼ਿੱਦਤ ਹੋਰ ਤੀਬਰਤਾ ਨਾਲ ਵਧਦੀ ਚਲੇ ਜਾਂਦੀ ਹੈ। ਨਿੱਕੇ ਸਾਹਿਬਜ਼ਾਦਿਆਂ ਦੀ ਬੇਮਿਸਾਲ ਸ਼ਹਾਦਤ ਨੇ ਮਾਧੋ ਦਾਸ ਬੈਰਾਗੀ ਨੂੰ ਗੁਰਬਖ਼ਸ਼ ਸਿੰਘ ਉਰਫ਼ ਬੰਦਾ ਸਿੰਘ ਬਹਾਦਰ ਬਣਾ ਕੇ ਜ਼ਾਲਮਾਂ ਦੇ ਸੰਘਾਰ ਲਈ ਪੰਜਾਬ ਭੇਜਿਆ ਤੇ ਗੁਰੂ ਮਾਰੀ ਸਰਹਿੰਦ ਤੋਂ ਫ਼ਤਹਿਗੜ੍ਹ ਸਾਹਿਬ ਸਿਰਜੇ ਗਏ। ਅਬਦਾਲੀਆਂ ਤੇ ਮੱਸੇ ਰੰਘੜਾਂ ਦੀਆਂ ਕਾਲੀਆਂ ਕਰਤੂਤਾਂ ਨੂੰ ਮੇਟਣ ਲਈ ਸਿੰਘ ਸੂਰਮੇ ਕਦੇ ਵੀ ਪਿੱਛੇ ਨਹੀਂ ਹਟੇ। ਸ੍ਰੀ ਆਦਿ ਗ੍ਰੰਥ ਦੀ ਸਿਰਜਣਾ ਤੇ ਸਥਾਪਤੀ ਕਾਰਨ ਹੀ ਪੰਜਵੇਂ ਨਾਨਕ ਨੂੰ ਸ਼ਹੀਦ ਕੀਤਾ ਗਿਆ ਅਤੇ ਕਈ ਸੌ ਸਾਲ ਸਿੱਖ ਯੋਧਿਆਂ ਦੇ ਸਿਰਾਂ ਦਾ ਟਕਾ ਟਕਾ ਮੁੱਲ ਪੈਂਦਾ ਰਿਹਾ। ਜਦੋਂ ਮੁਗਲ ਕਾਲ ਵਿਚ ਪੱਤਾ ਪੱਤਾ ਇਨ੍ਹਾਂ ਦਾ ਵੈਰੀ ਰਿਹਾ ਉਦੋਂ ਵੀ ਗੁਰੂ ਦੇ ਦੁਲਾਰਿਆ ਦਾ ਹੌਸਲਾ ਕਦੇ ਨਹੀਂ ਡੋਲਿਆ। ਸ਼ਬਦ-ਗੁਰੂ ਦਾ ਅਦਬ-ਅਦਾਬ, ਸ਼ਾਨ-ਮਾਣ ਅਤੇ ਮਾਣ ਮਰਯਾਦਾ ਸਦੀਆਂ ਉਸੇ ਤਰ੍ਹਾਂ ਬਣੀ ਰਹੀ ਪਰੰਤੂ 1984 ਦਾ 'ਸਾਕਾ ਨੀਲਾ ਤਾਰਾ' ਸਾਡੇ ਆਜ਼ਾਦ ਮੁਲਕ ਵਿਚ (ਜਿਸਦੀ ਖ਼ਾਤਰ ਅਸੀ ਦੋ ਪ੍ਰਤਿਸ਼ਤ ਹੁੰਦਿਆਂ ਵੀ ਅੱਸੀ ਫੀ ਸਦੀ ਕੁਰਬਾਨੀਆਂ ਦਿੱਤੀਆਂ ਸਨ) ਸਾਡੇ ਮੱਕੇ (ਸ੍ਰੀ ਹਰਿਮੰਦਰ ਸਾਹਿਬ ਸਮੂਹ) 'ਤੇ ਇਕ ਅਜਿਹਾ ਯੋਜਨਾਬੱਧ ਹਮਲਾ ਸੀ ਜਿਸਨੇ ਸਿੱਖ ਕੌਮ ਨੂੰ ਧੁਰ ਅੰਦਰ ਤੱਕ ਝੰਜੋੜ ਦਿੱਤਾ। ਤੋਪਾਂ, ਟੈਂਕਾਂ, ਗਰਨੇਡਾਂ, ਫ਼ੌਜੀ ਕਮਾਂਡਰਾਂ ਅਤੇ ਖ਼ਤਰਨਾਕ ਤੋਂ ਖ਼ਤਰਨਾਕ ਹਥਿਆਰਾਂ ਨਾਲ ਸਾਡੇ ਸਭ ਤੋਂ ਪਾਕੀਜ਼ ਸਥਾਨ 'ਤੇ ਕੀਤੇ ਗਏ ਇਸ ਭਿਆਨਕ ਹਮਲੇ ਨੇ ਬਾਹਰਲੀ ਸਾਰੀ ਦੁਨੀਆ ਨੂੰ ਵੀ ਹੈਰਾਨ ਕਰ ਦਿੱਤਾ। ਕਰਨ ਵਾਲਿਆਂ ਨੇ ਦਰਅਸਲ ਆਪਣੀ ਮੌਤ ਦੇ ਵਾਰੰਟਾਂ 'ਤੇ ਦਸਤਖ਼ਤ ਕਰ ਦਿੱਤੇ ਸਨ ਕਿਉਂਕਿ 'ਨੂਰ ਦੇ ਘਰ' (ਹਰਿਮੰਦਰ) ਤੇ ਚੜ੍ਹ ਕੇ ਆਈਆਂ ਫ਼ੌਜਾਂ ਕੀ ਇਸੇ ਦੇਸ਼ ਦੀਆਂ ਸਨ ਜਿਸ ਲਈ ਅਸੀਂ ਸਭ ਕੁਝ ਕੁਰਬਾਨ ਕਰਦੇ ਆਏ ਸਾਂ? ਡਾ. ਹਰਿਭਜਨ ਸਿੰਘ ਨੇ ਉਦੋਂ ਕਿੰਨੇ ਦੁਖਦਾਈ ਵੇਗ ਵਿਚ ਇਹ ਕਵਿਤਾ ਲਿਖੀ:-

ਫ਼ੌਜਾਂ ਕੌਣ ਦੇਸ਼ ਤੋਂ ਆਈਆਂ?

ਅਕਸ਼ਰਧਾਮ ਮੰਦਰ 'ਤੇ ਅਤਿਵਾਦੀ ਹਮਲਾ ਹੋਇਆ ਸੀ ਤਾਂ ਮੰਦਰ ਨੂੰ ਵਾਲ ਜਿੰਨੀ ਖਰੋਚ ਨਹੀਂ ਸੀ ਆਉਣ ਦਿੱਤੀ ਤੇ ਕਸ਼ਮੀਰ ਦੀਆਂ ਮਸਜਿਦਾਂ ਤੇ ਅਨੇਕ ਵਾਰ ਹਮਲੇ ਹੋਏ ਹਨ, ਕਦੇ ਇਮਾਰਤਾਂ ਦੀ ਸਾੜ-ਫੂਕ ਨਹੀਂ ਕੀਤੀ ਗਈ ਪਰੰਤੂ ਸਿੱਖੀ ਦੇ ਕੇਂਦਰ 'ਤੇ ਇਹ ਸਸ਼ਕਤ ਫ਼ੌਜੀ ਹਮਲਾ ਕਿਸੇ ਬੰਦੇ ਨੂੰ ਨਿਸ਼ਾਨਾ ਬਣਾਉਣ ਦੀ ਬਜਾਇ ਸਿੱਧਾ ਸ੍ਰੀ ਗੁਰੂ ਨਾਨਕ ਪਾਤਿਸ਼ਾਹ ਦੇ ਲਾਸਾਨੀ ਧਰਮ ਨੂੰ ਮੇ ਟਣ ਦੀ ਯੋਜਨਾ ਦਾ ਹਿੱਸਾ ਸੀ ਜਿਹੜਾ ਬਦਲੀ ਹੋਈ ਹਕੂਮਤ ਨੇ ਹੋਰ ਵੀ ਵੱਡੀ ਪੱਧਰ 'ਤੇ ਖ਼ਤਮ ਕਰਨ ਲਈ ਕਮਰਕੱਸੇ ਕੀਤੇ ਹੋਏ ਹਨ। ਅਡਵਾਨੀ ਵਰਗਿਆਂ ਦਾ ਇੰਦਰਾ ਗਾਂਧੀ ਨੂੰ 'ਦੁਰਗਾ' ਕਹਿ ਕੇ ਸ਼ਾਬਾਸੀ ਦੇਣੀ ਅਤੇ ਸ੍ਰੀ ਦਰਬਾਰ ਸਾਹਿਬ ਸਮੂਹ 'ਤੇ ਹਮਲੇ ਨੂੰ ਜਾਇਜ਼ ਠਹਿਰਾਉਣਾ (ਸਵੈ ਜੀਵਨੀ ਵਿਚ) ਇਨ੍ਹਾਂ ਦੀ ਖੋਟੀ ਨੀਅਤ ਦਾ ਜਾਹਰਾ ਪ੍ਰਗਟਾਵਾ ਹੈ। ਚੌਤੀ ਸਾਲ ਬੀਤ ਜਾਣ 'ਤੇ ਵੀ ਗੁੰਡਾ ਅਨਸਰ, ਸ਼ਾਤਰ ਅਪਰਾਧੀ ਤੇ ਬਾਰਸੂਖ ਦੁੰਬ ਚੁੱਕ ਦਨਦਨਾਉਂਦੇ

ਫਿਰਦੇ ਹਨ ਅਤੇ ਅਭਾਗਣ ਵਿਧਵਾਵਾਂ ਇਨ੍ਹਾਂ ਦਾ ਸਿਆਪਾ ਕਰਨ ਤੋਂ ਇਲਾਵਾ ਕੁਝ ਹੋਰ ਕਰ ਸਕਣੋਂ ਅਸਮਰੱਥ ਹਨ ਕਿਉਂਕਿ ਅਦਾਲਤਾਂ ਸਬੂਤ ਮੰਗਦੀਆਂ ਹਨ ਤੇ ਸਬੂਤ ਲੁੱਚਿਆਂ ਨੇ ਪਹਿਲਾਂ ਹੀ ਮਿਟਾ ਦਿੱਤੇ ਹਨ। ਘੱਟ ਗਿਣਤੀ (2%) ਸਿੱਖ ਕੌਮ ਦੀ ਇੱਥੇ ਕੋਈ ਵੀ ਸੁਣਵਾਈ ਨਹੀਂ ਕਿਉਂਕਿ ਇਸ ਕੌਮ ਦੇ ਲੀਡਰ ਤੇ ਸੰਸਥਾਵਾਂ ਆਪਣੀਆਂ ਕੁਰਸੀਆਂ, ਅਹੁਦਿਆਂ ਅਤੇ ਵੋਟਾਂ ਲਈ ਆਪਣੀ ਜ਼ਮੀਰ ਵੇਚ ਚੁੱਕੇ ਹਨ ਅਤੇ ਦਿੱਲੀ ਦੇ ਹਾਕਮਾਂ ਦੀ ਖ਼ੁਸ਼ਨੂਦੀ ਦੇ ਬਲਬੂੱਤੇ ਸਿੱਖ ਕੌਮ ਨੂੰ ਗੁੰਮਰਾਹ ਹੀ ਨਹੀਂ ਕਰ ਰਹੇ ਸਗੋਂ, ਉਨ੍ਹਾਂ ਦਾ ਘਾਣ ਵੀ ਕਰ ਰਹੇ ਹਨ। ਇਸੇ ਲਈ ਸਾਨੂੰ ਇਨਸਾਫ਼ ਮਿਲਣਾ ਸੰਭਵ ਹੀ ਨਹੀਂ ਰਿਹਾ।

ਬਰਗਾੜੀ ਇਨਸਾਫ਼ ਮੋਰਚਾ ਉਪਰੋਕਤ ਵਿਚਾਰ=ਚਰਚਾ ਨਾਲ ਸੌ ਫੀ ਸਦੀ ਸੰਬੰਧਿਤ ਹੈ ਜਿਹੜਾ ਚਾਰ ਮਹੀਨਿਆਂ ਤੋਂ (ਪਹਿਲੀ ਜੂਨ 2018 ਤੋਂ) ਨਿਰੰਤਰ ਚੱਲ ਰਿਹਾ ਹੈ। ਸਾਰਾ ਜ਼ਮਾਨਾ ਸਰਕਾਰੀ ਡਰਾਮੇ ਦੇਖ ਵੀ ਰਿਹਾ ਹੈ ਤੇ ਲਗਦਿਆਂ ਨੂੰ ਗਾਲ੍ਹਾਂ ਵੀ ਕੱਢ ਰਿਹਾ ਹੈ। ਜਾਗਦੀ ਜ਼ਮੀਰ ਵਾਲਾ ਹਰੇਕ ਸਖ਼ਸ਼ ਮਹਿਸੂਸ ਕਰ ਰਿਹਾ ਹੈ ਕਿ ਤਿੰਨ ਸਾਲ ਤੋਂ ਵੱਧ ਸਮਾਂ ਬੀਤਣ ’ਤੇ ਵੀ ਪੰਜਾਬ ਨੂੰ ਹਰ ਪਖੋਂ ਕੰਗਾਲ ਕਰ ਦੇਣ ਵਾਲਿਆਂ ਨੂੰ ਝਰੀਟ ਤੱਕ ਨਹੀਂ ਆਈ। ਡਾਹਢੇ ਦਾ ਸੱਤੀ ਵੀਹੀਂ ਸੌ ਅਨੁਸਾਰ ਮਿਲੀ ਸਰਕਾਰੀ ਭੁਗਤ ਨਾਲ ਇਨਸਾਫ਼ ਉਡੀਕਦੀ ਸੱਚੀ ਸੁੱਚੀ ਸੰਗਤ ‘ਬਿਰਖ’ ਬਣਦੀ ਜਾ ਰਹੀ ਹੈ। (ਇਸ ਅਦਾਲਤ ’ਚ ਬੰਦੇ ਬਿਰਖ ਹੋ ਗਏ- ਸੁਰਜੀਤ ਪਾਤਰ) ਉਨ੍ਹਾਂ ਦੇ ਨੇਤਾਵਾਂ ਦਾ ਸਬਰ ਮੁੱਕਦਾ ਜਾ ਰਿਹਾ ਹੈ। ਲੋਕਾਂ ’ਚ ਜੋਸ਼ ਪੈਦਾ ਹੋ ਰਿਹਾ ਹੈ। ਸੰਤੁਲਿਤ ਸੋਚ ਵਾਲੇ ਬਾਦਲੀਲ ਅਤੇ ਸਿੱਖ ਧਰਮ ਦੇ ਸੱਚੇ ਪੈਰੋਕਾਰ ਬਹੁਤ ਗੁੱਸੇ ਵਿਚ ਹਨ ਕਿਉਂਕਿ ਮਸਲਾ ਲਮਕਾਉਣ ਲਈ ਕਮਿਸ਼ਨ ਦਰ ਕਮਿਸ਼ਨ, ਚਲਾਕੀ ਦਰ ਚਲਾਕੀ ਅਤੇ ਅਵਾਮ ਨੂੰ ਮੂਰਖ ਬਣਾਉਣ ਲਈ ਹਰ ਹਰਬਾ ਵਰਤਿਆ ਜਾ ਰਿਹਾ ਹੈ ਚਾਹੇ ਸਰਕਾਰ ਤੱਕੜੀ ਦੀ ਹੈ ਜਾਂ ਹੱਥ-ਪੰਜੇ ਦੀ। ਤੱਕੜੀ ’ਚ ਕਾਣ ਹੈ ਅਤੇ ਹੱਥ-ਪੰਜੇ ਨੇ ਉਂਵ ਹੀ ਜਨ ਸਾਧਾਰਨ ਦਾ ਜਿਉਣਾ ਦੁੱਭਰ ਕਰ ਛੱਡਿਆ ਹੈ। ਤੀਜੀ ਧਿਰ ਨੂੰ ਦਿੱਲੀ ਦਾ ਪਰਛਾਵਾ ਮਾਰ ਗਿਆ ਹੈ ਜਿਹੜੇ ਮੁੜ ਮੁੜ ਕੇ ਸ਼ਾਤਰ ਬਿੱਲੀਆਂ ਵੱਲ ਹੀ ਝਾਕੀ ਜਾ ਰਹੇ ਹਨ ਅਤੇ ਆਪਣਾ ਦਿਮਾਗ ਵਰਤ ਹੀ ਨਹੀਂ ਰਹੇ। ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਂ ’ਤੇ ਸੌਦੇਬਾਜ਼ੀ ਸੰਭਵ ਹੈ? ਹਾਂ, ਹੈ। ਕੀ ਕੁਰਸੀਆਂ ਬਚਾਉਣ ਲਈ ਆਪਣੇ ਇਸ਼ਟ, ਦੀਨ-ਈਮਾਨ ਅਤੇ ਸਿੱਖ ਰਹਿਤ ਮਰਯਾਦਾ ਨਾਲ ਮਜ਼ਾਕ, ਧੋਖਾ ਤੇ ਦਗਾ ਜਾਇਜ਼ ਹੈ? ਹਰਗਿਜ਼ ਨਹੀਂ। ਕੀ ਜਨਤਾ ਨੂੰ ਬੇਵਕੂਫ਼ ਬਣਾਉਣਾ ਸੰਭਵ ਹੈ? ਹਾਂ ਹੈ, ਅਸੀਂ ਬਣਾਏ ਤਾਂ ਜਾ ਰਹੇ ਹਾਂ। ਚਾਰ ਚੁਫ਼ੇਰੇ ਲੀਡਰਾਂ ਦੀਆਂ ਕਾਲੀਆਂ ਕਰਤੂਤਾਂ, ਧੋਖਾਧੜੀ, ਸ਼ਾਤਰਤਾ, ਮੱਕਾਰੀ ਅਤੇ ਹੰਦਾਰ ਦੇਖ ਕੇ ਤ੍ਰਾਹ ਨਿਕਲ ਰਿਹਾ ਹੈ ਤੇ ਵਾਰ ਵਾਰ ਇਕੋ ਟੀਸ ਨਿਕਲਦੀ ਹੈ ਐ ਪੰਜਾਬ! ਤੇਰਾ ਕੋਈ ਨਾ ਬੇਲੀ ਰਾਮ! ਪੰਜਾਬ ਨੂੰ ਤਾਂ ਪਾਸੇ ਰੱਖ ਦਿਓ, ਜ਼ਮਾਨੇਭਰ ਦੇ ਬੇਮਿਸਾਲ ਧਰਮ ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵੀ ਕੋਈ ਖ਼ਿਆਲ, ਭੈਅ, ਸਤਿਕਾਰ, ਪਿਆਰ ਅਤੇ ਵਿਚਾਰ ਬਾਕੀ ਨਹੀਂ ਬਚਿਆ।

ਪੰਜਾਬੀ ਅੱਜ ਚੌਰਾਹੇ ’ਤੇ ਹਨ। ਪੰਜਾਬੀ ਅੱਜ ਨੇਤਾ ਰਹਿਤ ਹਨ। ਪੰਜਾਬੀ ਅੱਜ ਦਰਵੇਸ਼ ਸਿਆਸਤਦਾਨਾਂ ਤੋਂ ਵੰਚਿਤ ਹੋ ਗਏ ਹਨ। ਪੰਜਾਬੀ ਅੱਜ ਲੁਟੇਰਿਆਂ ਦੇ ਹੱਥਾਂ ਵਿਚ ਹਨ। ਇਕ ਮੁੱਠ ਹੁੰਦੇ ਤਾਂ ਚੁੱਪ ਚੁਪੀ ਤੇ ਚੰਡੀਗੜ੍ਹ, ਜਿਹੜੀ 328 ਪੰਜਾਬੀ ਪਿੰਡਾਂ ਨੂੰ ਉਜਾੜ ਕੇ ਬਣਾਈ ਗਈ ਰਾਜਧਾਨੀ ਸੀ, ਇਸ ਤੋਂ ਕਦੇ ਨਾਂ ਖੁੱਸਦੀ। ਹੁਣ ਤਾਂ ਨੋਟੀਫਿਕੇਸ਼ਨ ਵੀ ਪਹੁੰਚ ਗਿਆ ਹੈ ਕਿ ਇਹ ਕੇਂਦਰ ਸ਼ਾਸਤ ਇਲਾਕਾ (ਯੂਨੀਅਨ ਟੈਰੀਟਰੀ) ਹੋਵੇਗਾ। ਜਿਥੋਂ ਮਾਂ-ਬੋਲੀ ਪੰਜਾਬੀ ਨੂੰ ਗਲ ਘੁੱਟ ਕੇ ਪਹਿਲਾਂ ਹੀ ਕਤਲ ਕਰ ਦਿੱਤਾ ਗਿਆ ਸੀ ਤੇ ਹੁਣ ਰਹਿੰਦੀ ਖੂੰਹਦੀ ਉਮੀਦ ਵੀ ਮੁਕਾ ਦਿੱਤੀ ਗਈ ਹੈ। ਇਸ ਨੋਟੀਫਿਕੇਸ਼ਨ ਉਪਰੰਤ। ਫਿਰ ਕਹਿੰਦੇ ਰੈਫਰੈਂਡਮ ਦਾ ਨਾਂ ਕਿਉਂ ਲੈਂਦੇ ਹੋ? ਵੱਖਵਾਦ ਦੀਆਂ ਗੱਲਾ ਕਿਉਂ ਕਰਦੇ ਹੋ? ਜਦੋਂ ਪੰਜਾਬ ਦਾ ਇਸ਼ਟ ਤੱਕ ਰੋਲ ਦਿੱਤਾ ਜਾਵੇ, ਇਸਨੂੰ ਘਸਿਆਰਾ ਬਣਾ ਦਿੱਤਾ ਜਾਵੇ, ਸੋਚੀ ਸਮਝੀ ਮਾਰੂ ਸਕੀਮ ਨਾਲ ਨੌਕਰੀਆਂ, ਰੁਜ਼ਗਾਰ, ਵਪਾਰ, ਕਿੱਤੇ ਤੇ ਉਦਯੋਗ ਸਭ ਕੁਝ ਪੰਜਾਬ ਤੋਂ ਖੋਹ ਲਿਆ ਜਾਵੇ ਤਾਂ ਆਖ਼ਰੀ ਵਾਰ ਇਹਦੀ ਜਵਾਨੀ ਵੀ ਸਾਰੀ ਖੋਹ ਲਈ ਗਈ। ਲੱਖਾਂ ਨੌਜਵਾਨ ਜਹਾਜ਼ੀਂ ਜਾ ਚੜ੍ਹਿਆ ਹੈ ਰੋਸ਼ਨ ਭਵਿੱਖ ਦੀ ਭਾਲ ਤੇ ਲਾਲਸਾ ਵਿਚ। ਵਿਦੇਸ਼ਾਂ ਦੀ ਚਾਂਦੀ ਹੈ ਜਿੱਥੇ ਢਾਈ ਢਾਈ ਹਜ਼ਾਰ ਕਰੋੜ ਫ਼ੀਸਾਂ ਪੁੱਜ ਰਹੀਆਂ ਹਨ ਤੇ ਪੰਜਾਬੀ

ਬਜ਼ੁਰਗ ਫਰੀਜ਼ਰਾਂ ਵਿਚ ਮਰੇ ਪਏ ਪ੍ਰਵਾਸੀ ਪੁੱਤਰਾਂ ਦੇ ਮੋਢੇ ਉਡੀਕ ਰਹੇ ਹਨ।

ਲਹੂ ਭਿਜੀ ਧਰਤੀ ਬਰਗਾੜੀ ਅਸੀਂ ਆਪਣਾ ਈਮਾਨ ਸਮਝ ਕੇ ਗਏ। 108 ਦਿਨਾਂ ਤੋਂ ਚੱਲ ਰਹੇ 'ਬਰਗਾੜੀ ਇਨਸਾਫ਼ ਮੋਰਚੇ' ਤੇ ਸੰਚਾਲਕਾਂ ਨੂੰ ਅਸੀਂ 16 ਸਤੰਬਰ ਨੂੰ ਆਪਣੀ ਸਮਾਜ ਤੇ ਧਰਮ ਸੇਵੀ ਸੰਸਥਾ ਮਾਈ ਭਾਗੋ ਬ੍ਰਿਗੇਡ ਵਲੋਂ ਭਰਵਾਂ ਸਹਿਯੋਗ ਦੇਣ ਲਈ ਪੁੱਜੇ ਸਾਂ ਕਿਉਂਕਿ ਸਿੱਖ ਸਮਾਜ ਵਿਚ ਜਿਵੇਂ ਦੋਵਾਂ ਘੱਲੂਘਾਰਿਆਂ ਤੇ ਸ੍ਰੀ ਨਨਕਾਣਾ ਸਾਹਿਬ ਤੇ ਜੈਤੋ ਦੇ ਮੋਰਚਿਆਂ ਪ੍ਰਤਿ ਸ਼ਰਧਾ, ਸਤਿਕਾਰ ਤੇ ਉਬਾਲ ਹੈ ਉਸੇ ਤਰਾਂ ਦਾ ਜੋਸ਼ ਅਤੇ ਅਦਬ ਬਰਗਾੜੀ ਮੋਰਚੇ ਲਈ ਵੀ ਹੈ। ਸਾਡੇ ਘੜੰਮ ਚੌਧਰੀਆਂ ਦੀ ਸਿਤਮਜ਼ਰੀਫ਼ੀ ਜਾਣੋ ਕਿ ਉਸੇ ਦਿਨ ਫ਼ਰੀਦਕੋਟ ਵਿਖੇ ਕੀਤੀ ਜਾਣ ਵਾਲੀ ਰੈਲੀ ਲਈ ਹਾਈਕੋਰਟ ਨੇ ਸਾਡਾ ਰਾਹ ਹੀ ਬੰਦ ਕਰ ਦਿੱਤਾ ਭਾਵ ਪਟਿਆਲਾ ਤੋਂ ਬਰਨਾਲਾ ਅਤੇ ਬਰਨਾਲੇ ਤੋਂ ਬਾਜਾਖਾਨਾ ਸੜਕ ਸੰਗਤ ਲਈ ਰੋਕਾਂ ਲਾ ਕੇ ਬੰਦ ਕਰ ਦਿੱਤੀ ਗਈ ਤਾਂ ਜੋ ਬਾਦਲਾਂ ਦੀ ਜੈ ਜੈ ਕਾਰ ਹੋਰ ਸੁਹਣੇ ਤਰੀਕੇ ਨਾਲ ਆਯੋਜਿਤ ਕੀਤੀ ਜਾ ਸਕੇ ਅਤੇ ਬਰਗਾੜੀ ਮੋਰਚੇ 'ਚ ਪੁੱਜਣ ਵਾਲੀਆਂ ਸੰਗਤਾਂ ਨੂੰ ਹੈਰਾਨ-ਪਰੇਸ਼ਾਨ ਤੇ ਜ਼ਲੀਲ ਕੀਤਾ ਜਾ ਸਕੇ। ਖੈਰ! ਗੁਰੂ-ਬਖਸ਼ਿਸ਼ ਅਤੇ ਗੁਰੂ-ਪਿਆਰਿਆਂ ਦੀ ਅਗਵਾਈ ਵਿਚ 30-40 ਕਿਲੋਮੀਟਰ ਵੱਧ ਸਫ਼ਰ ਕਰਕੇ ਬਰਗਾੜੀ ਜਾ ਪੁੱਜੇ। ਪ੍ਰਬੰਧਕ ਵੀਰਾਂ, ਆਯੋਜਕ ਸੱਜਣਾਂ ਅਤੇ ਧੀਰਜਵਾਨ ਸੰਤਾ ਦਾ ਸਬਰ ਸੰਤੋਖ ਅਤੇ ਸਿਦਕ ਸੱਚਮੁੱਚ ਕਾਬਲੇ-ਜ਼ਿਕਰ ਹੈ ਜਿਹੜੇ ਹਰ ਤੱਤੇ ਠੰਢੇ ਵਿਚ ਸ਼ਾਂਤੀ ਅਤੇ ਅਹਿੰਸਾ ਦਾ ਸੁਨੇਹਾ ਦੇ ਰਹੇ ਹਨ।

ਸੰਗਤੀ ਇਕੱਠ!! ਬੱਲੇ ਬੱਲੇ! ਜਿਵੇਂ ਸਾਰਾ ਪੰਜਾਬ ਹੀ ਬਰਗਾੜੀ ਦੀ ਅਨਾਜ ਮੰਡੀ ਵਿਚ ਆ ਸਿਮਟਿਆ ਹੋਵੇ। ਕੜਾਕੇ ਦੀ ਧੁੱਪ ਪਰੰਤੂ ਹਰ ਔਖ ਸੌਖ ਤੋਂ ਬੇਨਿਆਜ਼ ਸ਼ਰਧਾਲੂ ਸਟੇਜ 'ਤੇ ਚੱਲ ਰਹੇ ਕੀਰਤਨ, ਕਥਾ ਪ੍ਰਵਾਹ ਤੇ ਵਿਚਾਰ-ਚਰਚਾ ਆਦਿ ਨੂੰ ਸਿਰ ਸੁੱਟਕੇ ਸੁਣਦੇ ਤੇ ਬਾਬਿਆਂ ਨੂੰ ਨਮਸ਼ਕਾਰ ਕਰਕੇ ਜਿੱਥੇ ਥਾਂ ਲੱਭਦੀ ਜਾ ਬਿਰਾਜਦੇ। ਸ੍ਰ. ਬੀਰ ਦਵਿੰਦਰ ਸਿੰਘ ਸਾਡੇ ਬੈਠਿਆਂ ਹੀ ਪੁੱਜ ਗਏ ਸਨ ਅਤੇ ਉਨ੍ਹਾਂ ਦਾ ਅਨੁਮਾਨ ਸੀ ਕਿ ਸੰਗਤ ਦੀ ਗਿਣਤੀ ਚਾਲੀ ਹਜ਼ਾਰ ਤੋਂ ਉੱਪਰ ਸੀ। ਦੋ ਤਿਨ ਸਟੇਜ ਸਕੱਤਰ ਆਉਣ ਵਾਲੀਆਂ ਸੰਗਤਾਂ ਦੇ ਮੁਖੀਆਂ, ਮੁਹਤਬਰਾਂ, ਦਾਨੀਆਂ, ਲੰਗਰ ਪ੍ਰਬੰਧਕਾਂ ਤੇ ਵਿਸ਼ੇਸ਼ ਬੁਲਾਰਿਆਂ ਦਾ ਖ਼ਾਸ ਜ਼ਿਕਰ ਕਰ ਰਹੇ ਸਨ। ਕਹਿਰਾਂ ਦੀ ਭੀੜ! ਲੋਹੜੇ ਦੀ ਸੰਗਤੀ ਆਮਦ!! ਲੰਗਰ ਲਿਆਉਣ ਵਾਲਿਆਂ ਦਾ ਵੀ ਕੋਈ ਅੰਤ ਸ਼ੁਮਾਰ ਨਹੀਂ ਸੀ। ਮੇਰੀਆਂ ਸ਼ਹਿਰੀ ਸਾਥਣਾਂ ਵਾਰ ਵਾਰ ਇਕੋ ਗੱਲ ਕਹਿ ਰਹੀਆਂ ਸਨ ਕਿ ਧੰਨ ਨੇ ਪਿੰਡ ਤੇ ਧੰਨ ਨੇ ਪਿੰਡਾਂ ਵਿਚ ਰਹਿਣ ਵਾਲੇ ਫਰਿਸ਼ਤੇ ਜਿਹੜੇ ਟਰਾਲੀਆਂ ਭਰ ਭਰ ਕੇ ਅੰਨ ਤੇ ਲੰਗਰ ਭੇਜ ਰਹੇ ਸਨ। ਧੰਨ ਹਨ ਉਹ ਮਾਤਾਵਾਂ ਤੇ ਭੈਣਾਂ ਜਿਹੜੀਆਂ ਹਜ਼ਾਰਾਂ ਸੰਗਤਾਂ ਦਾ ਢਿੱਡ ਭਰਨ ਲਈ ਮੀਂਹ-ਕਣੀ ਤੇ ਗਰਮੀ ਦੀ ਵੀ ਪ੍ਰਵਾਹ ਨਹੀਂ ਕਰ ਰਹੀਆਂ। ਚਾਰ ਚੁਫੇਰੇ ਨੀਲੀਆਂ ਤੇ ਕੇਸਰੀ ਦਸਤਾਰਾਂ ਦਾ ਠਾਠਾਂ ਮਾਰਦਾ ਪ੍ਰਵਾਹ ਸੀ। ਆਪਣੇ ਇਸ਼ਟ ਦੀ ਸ਼ਾਨ ਵਿਚ ਬੋਲਣ ਵਾਲਿਆਂ ਨੂੰ ਸੰਗਤ ਜੈਕਾਰੇ ਮਾਰ ਮਾਰਕੇ ਉਤਸ਼ਾਹਿਤ ਕਰ ਰਹੀ ਸੀ ਅਤੇ ਫਰੀਦਕੋਟ ਵਿਖੇ 'ਪੋਲ ਖੋਲ੍ਹ ਰੈਲੀ' ਦੇ ਆਯੋਜਕਾਂ ਨੂੰ ਰੱਜ ਰੱਜ ਕੇ ਨਿੰਦ ਰਹੀ ਸੀ।

ਵਾਕਈ ਅਜੋਕੀ ਸਿਆਸਤ ਕਿੰਨੇ ਘਟੀਆ ਪੱਧਰ 'ਤੇ ਪੁੱਜ ਚੁੱਕੀ ਹੈ। ਕੁਰਸੀ ਦਾ ਨਸ਼ਾ ਕਿਵੇਂ ਰਾਜਨੀਤਕ ਲੋਕਾਂ ਦੇ ਸਿਰ ਚੜ੍ਹ ਕੇ ਬੋਲ ਰਿਹਾ ਹੈ। ਕਿਵੇਂ ਸਾਡੇ ਹਾਕਮਾਂ ਨੇ ਸਾਲਾਂ ਦੇ ਸਾਲ, ਦੋ ਸੌ ਤੋਂ ਵੱਧ ਬੇਅਦਬੀਆਂ ਹੁੰਦੀਆਂ ਤੱਕੀਆਂ। ਦੋਸ਼ੀਆਂ ਨੂੰ ਬਚਾਇਆ। ਬੇਦੋਸ਼ਿਆਂ ਨੂੰ ਗੋਲੀਆਂ ਨਾਲ ਫੁੰਡਿਆ ਅਤੇ ਹੁਣ ਆਪਣੇ ਆਪ ਨੂੰ ਪਾਕਿ-ਦਾਮਨ ਸਿੱਧ ਕਰਨ ਲਈ ਮੌਜੂਦਾ ਸਰਕਾਰ ਨਾਲ ਦੋਸਤਾਨਾ ਮੈਚ (ਰੈਲੀਆਂ ਕਰ ਕੇ) ਵੀ ਖੇਡ ਰਹੇ ਹਨ। 2007 ਤੋਂ ਦਸਮੇਸ਼ ਪਿਤਾ ਦਾ ਸਵਾਂਗ ਰਚਾ ਕੇ, ਸੱਤ ਸਿਤਾਰੇ ਸਾਜ ਕੇ, ਜਾਮ-ਏ-ਇਸਾਂ ਦਾ ਪਾਖੰਡ ਕਰਕੇ ਗੁਰੂ ਪਾਤਿਸ਼ਾਹੀਆਂ ਦੀ ਕੀਤੀ ਕਰਨੀ ਨੂੰ ਖੂਹ ਵਿਚ ਪਾਉਣ ਦੀ ਹਿਮਾਕਤ ਕਰਨ ਵਾਲਾ ਗੁੰਡਾ ਸਾਧ ਆਪਣੀਆਂ ਕਾਲੀਆਂ ਕਰਤੂਤਾਂ ਕਰਕੇ ਕਾਨੂੰਨਨ ਅੱਜ ਸਲਾਖ਼ਾਂ ਦੇ ਪਿੱਛੇ ਬੰਦ ਹੈ ਪਰੰਤੂ ਵਿਧਾਨ ਸਭਾ ਦੀਆਂ ਚੋਣਾਂ ਜਿੱਤਣ ਦੀ ਲਾਲਸਾ ਕਾਰਨ 2015 ਵਿਚ ਜਿਵੇਂ ਵਕਤ ਦੀ ਸਰਕਾਰ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਐਲਾਨੇ ਹੁਕਮਨਾਮੇਂ ਨੂੰ ਅੰਦਰਖ਼ਾਤੇ ਮੁੜਵਾ ਕੇ ਝੂਠੇ ਸੌਦੇ ਵਾਲੇ ਸਾਧ ਨਾਲ ਸੌਦੇਬਾਜ਼ੀ ਕੀਤੀ ਤਾਂ ਹਰੇਕ ਨਾਨਕ ਨਾਮ ਲੇਵਾ ਪੰਜਾਬੀ ( ਹਿੰਦੂ, ਮੁਸਲਿਮ ਤੇ ਹੋਰ ਸ਼੍ਰੇਣੀਆਂ ਸਮੇਤ) ਵਿਰੋਧ, ਗੁੱਸੇ ਤੇ ਦੁੱਖ ਵਿਚ ਸੜਕਾਂ 'ਤੇ ਆਣ ਪਹੁੰਚਿਆ ਸੀ। ਇਸੇ

*ਬਾਕੀ ਸਫ਼ਾ 41 'ਤੇ*

# ਸ਼ਰਧਾ ਜਾਂ ਅੰਧ ਵਿਸ਼ਵਾਸ

*ਪ੍ਰੋ: ਇੰਦਰ ਸਿੰਘ ਘੱਗਾ*
*9855151699*

ਸਿੱਖ ਸਮਾਜ ਵਿੱਚ ਸਤਿਗੁਰੂ ਪ੍ਰਤੀ ਅਥਾਹ ਸ਼ਰਧਾ ਵੇਖਣ ਵਿੱਚ ਆਉਂਦੀ ਹੈ। ਕੋਈ ਸਿਰਫਿਰਿਆ ਬੰਦਾ ਗੁਰੂ ਜੀ ਪ੍ਰਤੀ ਜੋ ਜੀਅ ਚਾਹੇ ਆਖ ਕੇ ਸੰਗਤ ਨੂੰ ਗੁੰਮਰਾਹ ਕਰ ਲਵੇ, ਧਨ-ਧਾਨ ਬਟੋਰ ਕੇ ਲੈ ਜਾਵੇ। ਚਾਹੇ ਸਿੱਖਾਂ ਦੀ ਸ਼ਰਧਾ ਦਾ ਫਾਇਦਾ ਉਠਾ ਕੇ ਮੌਤ ਦੇ ਮੂੰਹ ਵਿੱਚ ਧੱਕ ਦੇਵੇ, ਆਮ ਸ਼ਰਧਾਵਾਨ ਸਿੱਖ ( ?) ਸਿਰ ਸੁੱਟੀ ਆਗਿਆ ਦਾ ਪਾਲਣ ਕਰੇਗਾ। ਪਿਛਲੇ ਸਮੇਂ ਤੋਂ ਅੱਜ ਤੱਕ ਜਿਵੇਂ ਸ਼ਰਧਾਵਾਨਾਂ ਦਾ ਬੇਅੰਤ ਧਨ ਗੁਰਦਵਾਰਿਆਂ ਦੀ ਕਾਰ-ਸੇਵਾ ਦੀ ਭੇਟ ਹੋਇਆ ਹੈ, ਉਹ ਪ੍ਰਤੱਖ ਹੈ। ਲੰਗਰ ਅਤੇ ਸਰੋਵਰ ਵੀ ਬਹੁਤ ਪ੍ਰਭਾਵਤ ਕਰਦੇ ਹਨ। ਰਸਮੀ ਜਿਹੇ ਤਰੀਕੇ ਨਾਲ ਪਾਠ ਕਰਵਾਉਣੇ, ਦੇਗਾਂ ਦਾ ਕਰਵਾਉਣੀਆਂ ਦੀ ਆਮ ਪਰਪਾਟੀ ਹੀ ਬਣ ਚੁੱਕੀ ਹੈ। ਇਸ ਦੀ ਪਰਖ ਪੜਚੋਲ ਕਰਨ ਦਾ ਕਿਸੇ ਕੋਲ ਸਮਾਂ ਨਹੀਂ ਕਿ ਜੋ ਜੋ ਕਾਰਜ ਧਰਮ ਦੇ ਨਾਂ 'ਤੇ ਕੀਤੇ ਜਾ ਰਹੇ ਹਨ, ਇਨ੍ਹਾਂ ਦਾ ਕਿੰਨਾ ਕੁ ਨਫਾ ਤੇ ਕਿੰਨਾ ਕੁ ਨੁਕਸਾਨ ਹੈ ?

ਅੱਜ ਸਿਰਫ 'ਪ੍ਰੇਮ ਪਟੋਲੇ' ਬਾਰੇ ਵਿਚਾਰ ਸਾਂਝੇ ਕਰਨੇ ਹਨ। ਪਿਛਲੇ 40 ਕੁ ਸਾਲ ਤੋਂ ਦਾਸ ਨੂੰ ਦੇਸ਼-ਵਿਦੇਸ਼ ਵਿੱਚ ਧਰਮ ਪ੍ਰਚਾਰ ਲਈ ਜਾਣ ਦਾ ਮੌਕਾ ਮਿਲਦਾ ਰਿਹਾ ਹੈ। ਜਿਥੇ ਹੋਰ ਅਣਗਿਣਤ ਖੱਟੇ-ਮਿੱਠੇ ਤਜਰਬੇ ਹੋਏ ਹਨ, ਉਨ੍ਹਾਂ ਵਿਚੋਂ ਇੱਕ ਇਹ ਹੈ ਕਿ ਹਰ ਗੁਰਦਵਾਰੇ ਵਿੱਚ, ਮਹਾਰਾਜ ਗੁਰੂ ਗ੍ਰੰਥ ਸਾਹਿਬ ਲਈ, ਰੁਮਾਲਿਆਂ ਦੇ ਅੰਬਾਰ ਲੱਗੇ ਵੇਖੇ। ਸਾਦੇ ਰੁਮਾਲੇ ਤੋਂ ਲੈ ਕੇ ਰੇਸ਼ਮੀ ਕਢਾਈ ਵਾਲੇ, ਗਰਮ ਤੇ ਠੰਢੇ ਰੁਮਾਲੇ, ਮੋਟੇ-ਪਤਲੇ ਅਤਿਅੰਤ ਵੱਡੀ ਕੀਮਤ ਵਾਲੇ ਵੀ। ਹਰ ਧਾਰਮਕ ਸਮਾਗਮ ਦੀ ਸਮਾਪਤੀ ਵਕਤ, ਆਮ ਕਰਕੇ ਸ਼ਰਧਾਵਾਨ ਪਰਵਾਰ ਵੱਲੋਂ ਹੋਰ ਵਸਤਾਂ ਨਾਲ ਰੁਮਾਲਾ ( ਸਤਿਗੁਰੂ ਜੀ ਲਈ ਪੁਸ਼ਾਕ) ਵੀ ਅਰਪਣ ਕੀਤਾ ਜਾਂਦਾ ਹੈ। ਜਿਵੇਂ ਕਿ ਅਕਾਲ ਪੁਰਖ ਵਾਹਿਗੁਰੂ ਨੂੰ ਮੰਨਣ ਵਾਲਾ ਖਾਲਸਾ ਅੱਜ ਕੱਲ੍ਹ ਸ਼ਨੀ ਦੇਵ ਦਾ ਬਹੁਤ ਅਨਿਨ ਸੇਵਕ ਬਣ ਕੇ ਸਨਿੱਚਰਵਾਰ ਵਾਲੇ ਦਿਨ ਕਾਲੇ ਮਾਂਹ ਤੇ ਸਰ੍ਹੋਂ ਦਾ ਤੇਲ ਗੁਰਦਵਾਰੇ ਭੇਟਾ ਕਰਨਾ ਨਹੀਂ ਭੁੱਲਦਾ। ਕੁੱਝ ਇੱਕ ਪ੍ਰਬੰਧਕਾਂ ਨੂੰ ਮਜਬੂਰੀ ਵੱਸ, ਨੋਟਿਸ ਬੋਰਡ 'ਤੇ ਲਿਖ ਕੇ ਲਾਉਣ ਪੈ ਰਿਹਾ ਹੈ, 'ਸਾਧ ਸੰਗਤ ਜੀ ਕਾਲੇ ਮਾਂਹ ਤੇ ਸਰ੍ਹੋਂ ਦਾ ਤੇਲ ਗੁਰਦਵਾਰੇ ਵਿੱਚ ਬਹੁਤ ਇਕੱਠਾ ਹੋ ਚੁੱਕਾ ਹੈ, ਕਿਰਪਾ ਕਰ ਕੇ ਹੋਰ ਨਾ ਲਿਆਂਦਾ ਜਾਵੇ।' ਇਸੇ ਤਰ੍ਹਾਂ ਦੱਬਵੀਂ ਸੁਰ ਵਿੱਚ ਰੁਮਾਲਿਆਂ ਬਾਰੇ ਵੀ ਕਿਹਾ ਜਾਂਦਾ ਹੈ, ਪਰ ਸ਼ਰਧਾਲੂ ਹਨ ਕਿ ਇਸ ਜ਼ਰੂਰੀ ਗੱਲ ਨੂੰ ਸੁਣਨ ਲਈ ਤਿਆਰ ਹੀ ਨਹੀਂ ਹਨ। ਧਾਰਮਕ ਸਮਾਗਮ ਹੋਈ ਜਾ ਰਹੇ ਹਨ ਤੇ ਨਿੱਤ ਨਵੇਂ ਰੁਮਾਲੇ ਗੁਰਦਵਾਰੇ ਵਿੱਚ ਆਈ ਜਾ ਰਹੇ ਹਨ।

ਸਿੱਖ ਰਹਿਤ ਮਰਿਆਦਾ ਦੇ ਪੰਨਾ 18, ਭੋਗ ਦੇ ਸਿਰਲੇਖ (ਅ) ਅਧੀਨ ਇਹ ਅੱਖਰ ਅੰਕਤ ਹਨ, "ਭੋਗ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲੋੜ ਅਨੁਸਾਰ ਰੁਮਾਲਾ, ਚੌਰ, ਚਾਨਣੀ ਆਦਿ ਦੀ ਭੇਟਾ ਅਤੇ ਪੰਥਕ ਕਾਰਜਾਂ ਲਈ ਯਥਾ ਸ਼ਕਤੀ 'ਅਰਦਾਸ' ਕਰਵਾਈ ਜਾਵੇ।" ਇਥੇ ਸੂਝਵਾਨ ਪੰਥਕ ਮੁਖੀਆਂ ਨੇ ਕੇਵਲ ਰੁਮਾਲੇ ਬਾਰੇ ਹੀ ਨਹੀਂ ਸਗੋਂ 'ਗੁਰੂ ਘਰ ਦੀ ਲੋੜ ਅਨੁਸਾਰ ਸੇਵਾ ਕਰਵਾਈ ਜਾਵੇ।' ਲਿਖਿਆ ਹੈ, ਪਰ ਬਾਕੀ ਚੀਜ਼ਾਂ ਗੁਰਦਵਾਰੇ ਆਉਣ ਜਾਂ ਨਾ ਆਉਣਾ, ਰੁਮਾਲਾ ਲਾਜ਼ਮੀ ਭੇਟਾ ਕੀਤਾ ਜਾਂਦਾ ਹੈ। ਗੁਰੂ ਘਰਾਂ ਨਾਲ ਸਬੰਧਤ ਅਲਮਾਰੀਆਂ, ਨਕਾ-ਨਕ ਰੁਮਾਲਿਆਂ ਨਾਲ ਤੁੰਨੀਆਂ ਹੋਈਆਂ ਹਨ। ਵੱਡੇ ਗੁਰੂ ਅਸਥਾਨਾਂ ਵਿੱਚ ਕਈ-ਕਈ ਕਮਰੇ, 'ਪ੍ਰੇਮ ਪਟੋਲਿਆਂ' ਨਾਲ ਤੂੜੇ ਹੋਏ ਦਿੱਸ ਪੈਂਦੇ ਹਨ। ਕੁੱਝ ਰੁਮਾਲੇ ਤਾਂ ਕੇਵਲ ਇੱਕ ਵਾਰੀ ਗੁਰੂ ਗ੍ਰੰਥ ਸਾਹਿਬ ਤੋਂ ਛੁਹਾ ਕੇ ਰੱਖ ਦਿੱਤੇ ਜਾਂਦੇ ਹਨ। ਮੁੜ ਉਨ੍ਹਾਂ ਦੀ ਕਦੀ ਵਾਰੀ

# ਸ਼ਰਧਾ ਜਾਂ ਅੰਧ ਵਿਸ਼ਵਾਸ

*ਪ੍ਰੋ: ਇੰਦਰ ਸਿੰਘ ਘੱਗਾ*
*9855151699*

ਸਿੱਖ ਸਮਾਜ ਵਿੱਚ ਸਤਿਗੁਰੂ ਪ੍ਰਤੀ ਅਥਾਹ ਸ਼ਰਧਾ ਵੇਖਣ ਵਿੱਚ ਆਉਂਦੀ ਹੈ। ਕੋਈ ਸਿਰਫਿਰਿਆ ਬੰਦਾ ਗੁਰੂ ਜੀ ਪ੍ਰਤੀ ਜੋ ਜੀਅ ਚਾਹੇ ਆਖ ਕੇ ਸੰਗਤ ਨੂੰ ਗੁੰਮਰਾਹ ਕਰ ਲਵੇ, ਧਨ-ਧਾਨ ਬਟੋਰ ਕੇ ਲੈ ਜਾਵੇ। ਚਾਹੇ ਸਿੱਖਾਂ ਦੀ ਸ਼ਰਧਾ ਦਾ ਫਾਇਦਾ ਉਠਾ ਕੇ ਮੌਤ ਦੇ ਮੂੰਹ ਵਿੱਚ ਧੱਕ ਦੇਵੇ, ਆਮ ਸ਼ਰਧਾਵਾਨ ਸਿੱਖ ( ?) ਸਿਰ ਸੁੱਟੀ ਆਗਿਆ ਦਾ ਪਾਲਣ ਕਰੇਗਾ। ਪਿਛਲੇ ਸਮੇਂ ਤੋਂ ਅੱਜ ਤੱਕ ਜਿਵੇਂ ਸ਼ਰਧਾਵਾਨਾਂ ਦਾ ਬੇਅੰਤ ਧਨ ਗੁਰਦਵਾਰਿਆਂ ਦੀ ਕਾਰ-ਸੇਵਾ ਦੀ ਭੇਟ ਹੋਇਆ ਹੈ, ਉਹ ਪ੍ਰਤੱਖ ਹੈ। ਲੰਗਰ ਅਤੇ ਸਰੋਵਰ ਵੀ ਬਹੁਤ ਪ੍ਰਭਾਵਤ ਕਰਦੇ ਹਨ। ਰਸਮੀ ਜਿਹੇ ਤਰੀਕੇ ਨਾਲ ਪਾਠ ਕਰਵਾਉਣੇ, ਦੇਗਾਂ ਦਾ ਕਰਵਾਉਣੀਆਂ ਦੀ ਆਮ ਪਰਪਾਟੀ ਹੀ ਬਣ ਚੁੱਕੀ ਹੈ। ਇਸ ਦੀ ਪਰਖ ਪੜਚੋਲ ਕਰਨ ਦਾ ਕਿਸੇ ਕੋਲ ਸਮਾਂ ਨਹੀਂ ਕਿ ਜੋ ਜੋ ਕਾਰਜ ਧਰਮ ਦੇ ਨਾਂ 'ਤੇ ਕੀਤੇ ਜਾ ਰਹੇ ਹਨ, ਇਨ੍ਹਾਂ ਦਾ ਕਿੰਨਾ ਕੁ ਨਫਾ ਤੇ ਕਿੰਨਾ ਕੁ ਨੁਕਸਾਨ ਹੈ ?

ਅੱਜ ਸਿਰਫ 'ਪ੍ਰੇਮ ਪਟੋਲੇ' ਬਾਰੇ ਵਿਚਾਰ ਸਾਂਝੇ ਕਰਨੇ ਹਨ। ਪਿਛਲੇ 40 ਕੁ ਸਾਲ ਤੋਂ ਦਾਸ ਨੂੰ ਦੇਸ਼-ਵਿਦੇਸ਼ ਵਿੱਚ ਧਰਮ ਪ੍ਰਚਾਰ ਲਈ ਜਾਣ ਦਾ ਮੌਕਾ ਮਿਲਦਾ ਰਿਹਾ ਹੈ। ਜਿਥੇ ਹੋਰ ਅਣਗਿਣਤ ਖੱਟੇ-ਮਿੱਠੇ ਤਜਰਬੇ ਹੋਏ ਹਨ, ਉਨ੍ਹਾਂ ਵਿਚੋਂ ਇੱਕ ਇਹ ਹੈ ਕਿ ਹਰ ਗੁਰਦਵਾਰੇ ਵਿੱਚ, ਮਹਾਰਾਜ ਗੁਰੂ ਗ੍ਰੰਥ ਸਾਹਿਬ ਲਈ, ਰੁਮਾਲਿਆਂ ਦੇ ਅੰਬਾਰ ਲੱਗੇ ਵੇਖੇ। ਸਾਦੇ ਰੁਮਾਲੇ ਤੋਂ ਲੈ ਕੇ ਰੇਸ਼ਮੀ ਕਢਾਈ ਵਾਲੇ, ਗਰਮ ਤੇ ਠੰਢੇ ਰੁਮਾਲੇ, ਮੋਟੇ-ਪਤਲੇ ਅਤਿਅੰਤ ਵੱਡੀ ਕੀਮਤ ਵਾਲੇ ਵੀ। ਹਰ ਧਾਰਮਕ ਸਮਾਗਮ ਦੀ ਸਮਾਪਤੀ ਵਕਤ, ਆਮ ਕਰਕੇ ਸ਼ਰਧਾਵਾਨ ਪਰਵਾਰ ਵੱਲੋਂ ਹੋਰ ਵਸਤਾਂ ਨਾਲ ਰੁਮਾਲਾ ( ਸਤਿਗੁਰੂ ਜੀ ਲਈ ਪੁਸ਼ਾਕ) ਵੀ ਅਰਪਣ ਕੀਤਾ ਜਾਂਦਾ ਹੈ। ਜਿਵੇਂ ਕਿ ਅਕਾਲ ਪੁਰਖ ਵਾਹਿਗੁਰੂ ਨੂੰ ਮੰਨਣ ਵਾਲਾ ਖਾਲਸਾ ਅੱਜ ਕੱਲ੍ਹ ਸ਼ਨੀ ਦੇਵ ਦਾ ਬਹੁਤ ਅਨਿਨ ਸੇਵਕ ਬਣ ਕੇ ਸਨਿੱਚਰਵਾਰ ਵਾਲੇ ਦਿਨ ਕਾਲੇ ਮਾਂਹ ਤੇ ਸਰ੍ਹੋਂ ਦਾ ਤੇਲ ਗੁਰਦਵਾਰੇ ਭੇਟਾ ਕਰਨਾ ਨਹੀਂ ਭੁੱਲਦਾ। ਕੁੱਝ ਇੱਕ ਪ੍ਰਬੰਧਕਾਂ ਨੂੰ ਮਜਬੂਰੀ ਵੱਸ, ਨੋਟਿਸ ਬੋਰਡ 'ਤੇ ਲਿਖ ਕੇ ਲਾਉਣ ਪੈ ਰਿਹਾ ਹੈ, 'ਸਾਧ ਸੰਗਤ ਜੀ ਕਾਲੇ ਮਾਂਹ ਤੇ ਸਰ੍ਹੋਂ ਦਾ ਤੇਲ ਗੁਰਦਵਾਰੇ ਵਿੱਚ ਬਹੁਤ ਇਕੱਠਾ ਹੋ ਚੁੱਕਾ ਹੈ, ਕਿਰਪਾ ਕਰ ਕੇ ਹੋਰ ਨਾ ਲਿਆਂਦਾ ਜਾਵੇ।' ਇਸੇ ਤਰ੍ਹਾਂ ਦੱਬਵੀਂ ਸੁਰ ਵਿੱਚ ਰੁਮਾਲਿਆਂ ਬਾਰੇ ਵੀ ਕਿਹਾ ਜਾਂਦਾ ਹੈ, ਪਰ ਸ਼ਰਧਾਲੂ ਹਨ ਕਿ ਇਸ ਜ਼ਰੂਰੀ ਗੱਲ ਨੂੰ ਸੁਣਨ ਲਈ ਤਿਆਰ ਹੀ ਨਹੀਂ ਹਨ। ਧਾਰਮਕ ਸਮਾਗਮ ਹੋਈ ਜਾ ਰਹੇ ਹਨ ਤੇ ਨਿੱਤ ਨਵੇਂ ਰੁਮਾਲੇ ਗੁਰਦਵਾਰੇ ਵਿੱਚ ਆਈ ਜਾ ਰਹੇ ਹਨ।

ਸਿੱਖ ਰਹਿਤ ਮਰਿਆਦਾ ਦੇ ਪੰਨਾ 18, ਭੋਗ ਦੇ ਸਿਰਲੇਖ (ਅ) ਅਧੀਨ ਇਹ ਅੱਖਰ ਅੰਕਤ ਹਨ, "ਭੋਗ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲੋੜ ਅਨੁਸਾਰ ਰੁਮਾਲਾ, ਚੌਰ, ਚਾਨਣੀ ਆਦਿ ਦੀ ਭੇਟਾ ਅਤੇ ਪੰਥਕ ਕਾਰਜਾਂ ਲਈ ਯਥਾ ਸ਼ਕਤੀ 'ਅਰਦਾਸ' ਕਰਵਾਈ ਜਾਵੇ।" ਇਥੇ ਸੂਝਵਾਨ ਪੰਥਕ ਮੁਖੀਆਂ ਨੇ ਕੇਵਲ ਰੁਮਾਲੇ ਬਾਰੇ ਹੀ ਨਹੀਂ ਸਗੋਂ 'ਗੁਰੂ ਘਰ ਦੀ ਲੋੜ ਅਨੁਸਾਰ ਸੇਵਾ ਕਰਵਾਈ ਜਾਵੇ।' ਲਿਖਿਆ ਹੈ, ਪਰ ਬਾਕੀ ਚੀਜ਼ਾਂ ਗੁਰਦਵਾਰੇ ਆਉਣ ਜਾਂ ਨਾ ਆਉਣਾ, ਰੁਮਾਲਾ ਲਾਜ਼ਮੀ ਭੇਟਾ ਕੀਤਾ ਜਾਂਦਾ ਹੈ। ਗੁਰੂ ਘਰਾਂ ਨਾਲ ਸਬੰਧਤ ਅਲਮਾਰੀਆਂ, ਨਕਾ-ਨਕ ਰੁਮਾਲਿਆਂ ਨਾਲ ਤੁੰਨੀਆਂ ਹੋਈਆਂ ਹਨ। ਵੱਡੇ ਗੁਰੂ ਅਸਥਾਨਾਂ ਵਿੱਚ ਕਈ-ਕਈ ਕਮਰੇ, 'ਪ੍ਰੇਮ ਪਟੋਲਿਆਂ' ਨਾਲ ਤੂੜੇ ਹੋਏ ਦਿੱਸ ਪੈਂਦੇ ਹਨ। ਕੁੱਝ ਰੁਮਾਲੇ ਤਾਂ ਕੇਵਲ ਇੱਕ ਵਾਰੀ ਗੁਰੂ ਗ੍ਰੰਥ ਸਾਹਿਬ ਤੋਂ ਛੁਹਾ ਕੇ ਰੱਖ ਦਿੱਤੇ ਜਾਂਦੇ ਹਨ। ਮੁੜ ਉਨ੍ਹਾਂ ਦੀ ਕਦੀ ਵਾਰੀ

ਇਸ ਚਿੱਠੀ ਦੀ ਫੋਟੋ ਕਾਪੀ

ਮਿਤੀ 23 ਨਵੰਬਰ, 1998

ਸ: ਗੁਰਜੀਤ ਸਿੰਘ ਜੀ ਗੁਰ ਫਤਿਹ ਪ੍ਰਵਾਨ ਹੋਵੇ। ਆਪ ਜੀ ਵੱਲੋਂ ਭੇਜੀ ਫੈਕਸ ਮਿਤੀ 21 ਨਵੰਬਰ, 1998 ਨੂੰ ਸ੍ਰੀ ਅਕਾਲ ਤਖਤ ਸਾਹਿਬ ਪੁੱਜੀ, ਜੋ ਆਪ ਜੀ ਨੇ ਗੁਰੂ ਸਾਹਿਬ ਜੀ ਦੇ ਰੁਮਾਲਿਆਂ ਦੇ ਬਸਤਰ ਬਣਾ ਕੇ ਵੰਡਣ ਬਾਰੇ ਪੁਛਿਆ, ਇਹ ਯੋਗ ਨਹੀਂ। ਜੇਕਰ ਤੁਸੀਂ ਗਰੀਬਾਂ ਨੂੰ ਪੁੰਨ-ਦਾਨ ਕਰਨਾ ਚਾਹੁੰਦੇ ਹੋ ਤਾਂ ਵਧੀਆ ਤੋਂ ਵਧੀਆ ਨਵਾਂ ਕੱਪੜਾ ਖਰੀਦ ਕੇ ਬਸਤਰ ਬਣਾ ਕੇ ਗਰੀਬਾਂ, ਅਨਾਥਾਂ ਨੂੰ ਵੰਡਣ ਦੀ ਖੇਚਲ ਕਰੋ। ਜੇਕਰ ਤੁਹਾਡੇ ਗੁਰਦਵਾਰੇ ਵਿੱਚ ਬਹੁਤ ਰੁਮਾਲੇ ਹਨ ਤਾਂ ਨੇੜੇ ਦੇ ਗੁਰਦੁਆਰਾ ਸਾਹਿਬ ਜਾਂ ਪਿੰਡਾਂ ਦੇ ਗੁਰਦਵਾਰਿਆਂ ਵਿੱਚ ਦੇ ਦਿਉ। ਲੇਕਿਨ ਗੁਰੂ ਸਾਹਿਬ ਜੀ ਦੇ ਰੁਮਾਲਿਆਂ ਦੇ ਬਸਤਰ ਬਣਾ ਕੇ ਕਿਸੇ ਮਨੁੱਖ ਜਾਂ ਇਸਤਰੀ ਨੂੰ ਪਹਿਨਣੇ ਕਦਾਚਿਤ ਯੋਗ ਨਹੀਂ ਹਨ।

*ਭਗਵਾਨ ਸਿੰਘ ਹੈੱਡ ਗ੍ਰੰਥੀ*

*ਸ੍ਰੀ ਅਕਾਲ ਤਖਤ।*

ਕ੍ਰਿਪਾ ਕਰ ਕੇ ਗੌਰ ਫੁਰਮਾਓ ! ਗੁਰੂ ਚਰਨਾਂ ਵਿੱਚ ਭੇਟ ਕੀਤੀ ਮਾਇਆ, ਸਾਰੇ ਗ੍ਰੰਥੀ, ਕੀਰਰਤਨੀਏ, ਪ੍ਰਚਾਰਕ (ਸਮੇਤ ਵੱਡੇ ਜਥੇਦਾਰਾਂ ਦੇ) ਪੇਟ ਪੂਰਤੀ ਵਾਸਤੇ ਵਰਤ ਰਹੇ ਹਨ। ਤਨਖਾਹਾਂ ਲੈ ਰਹੇ ਹਨ, ਗੱਡੀਆਂ ਵਿੱਚ ਘੁੰਮ ਰਹੇ ਹਨ। ਇੱਥੋਂ ਹੀ ਭੇਟਾ ਕੀਤੇ ਬਸਤਰ ਪਹਿਨ ਰਹੇ ਹਨ। ਇਥੋਂ ਹੀ ਭੋਜਨ ਛਕ ਰਹੇ ਹਨ, ਗੁਰੂ ਘਰ ਦੇ ਕਮਰਿਆਂ ਕੋਠੀਆਂ ਵਿੱਚ ਪਰਵਾਰ ਸਮੇਤ ਰਹਿ ਰਹੇ ਹਨ। ਬੱਸ, ਇਕ ਰੁਮਾਲੇ ਵਰਤਣ ਦੀ ਆਗਿਆ ਨਹੀਂ ਹੈ ਭਾਵੇਂ ਬੇਕਾਰ ਹੀ ਚਲੇ ਜਾਣ। ਕੀ ਇਨ੍ਹਾਂ ਕੀਮਤੀ ਰੁਮਾਲਿਆਂ ਨੂੰ ਸਾੜ ਦਿੱਤਾ ਜਾਵੇ ? ਕੀ ਸਤਿਗੁਰੂ ਜੀ ਦਾ ਉਤਾਰਿਆ ਰੁਮਾਲਾ ਕਿਸੇ ਗਰੀਬ ਲਈ ਪਹਿਨਣਾ ਪਾਪ ਹੈ ? ਗੁਰੂ ਦਰਬਾਰ ਵਿੱਚੋਂ ਹੋਰ ਸਭ ਕੁਝ ਛਕਦੇ ਜਾਉ, ਪਰ ਰੁਮਾਲਾ ਵਰਤਣਾ ਪਾਪ ਹੈ ? ਬਹੁਤੇ ਕੀਮਤੀ ਰੁਮਾਲੇ ਤੇ ਚਾਨਣੀਆਂ ਤਾਂ ਬਾਰ-ਬਾਰ ਦੁਕਾਨਾਂ 'ਤੇ ਵਾਪਸ ਜਾ ਕੇ ਵੇਚੀਆਂ ਜਾ ਰਹੀਆਂ ਹਨ। ਪਰ ਕਿਵੇਂ ਦਲੀਲ ਸਹਿਤ ਦੱਸਿਆ ਜਾਵੇਗਾ। ਇਸੇ ਮਜਬੂਰੀ ਕਾਰਨ ਬਹੁਤ ਥਾਵਾਂ 'ਤੇ ਰੁਮਾਲਿਆਂ ਨੂੰ ਅਗਨਭੇਟ ਕੀਤਾ ਜਾ ਚੁੱਕਾ ਹੈ। ਕਰੋੜਾਂ ਰੁਪਏ ਦਾ ਕੱਪੜਾ ਬਿਨਾਂ ਵਜ੍ਹਾ ਅੱਗ ਹਵਾਲੇ ਕਰ ਦੇਣਾ ਕਿਧਰ ਦੀ ਸਿਆਣਪ ਹੈ? ਪਰ ਸਾਡੇ ਜਥੇਦਾਰਾਂ ਵੱਲੋਂ ਇਹੀ 'ਨੇਕ ਸਲਾਹ' ਦਿੱਤੀ ਗਈ ਹੈ। ਗੁਰੂ ਵੱਡਾ ਹੈ, ਸਤਿਕਾਰਯੋਗ ਹੈ। ਕੋਈ ਬੰਦਾ ਆਪਣੇ ਪੁਰਾਣੇ, ਉਤਾਰੇ ਹੋਏ ਲੀੜੇ ਸਤਿਗੁਰੂ ਨੂੰ ਅਰਪਣ ਕਰੇ, ਇਸ ਨੂੰ ਬੇਅਦਬੀ ਮੰਨਿਆ ਜਾ ਸਕਦਾ ਹੈ, ਪਰ ਸਤਿਗੁਰੂ ਜੀ ਦੇ ਉਤਾਰੇ ਹੋਏ, ਵਾਧੂ ਬਸਤਰ ਸਿੱਖ ਬੱਚੇ ਬੱਚਿਆਂ ਪਹਿਨ ਲੈਣ, ਕਿਵੇਂ ਬੇਅਦਬੀ ਹੋ ਗਈ ? ਦੱਸਣਗੇ ਜਥੇਦਾਰ ? ਸਮੁੱਚੇ ਗੁਰੂ ਗ੍ਰੰਥ ਸਾਹਿਬ ਨੂੰ ਅਣਗਿਣਤ ਲੋਕਾਂ ਨੇ ਕਮਾਈ ਦਾ ਸਾਧਨ ਬਣਾ ਲਿਆ ਹੋਇਆ ਹੈ। ਗੰਦੀਆਂ ਗਲੀਆਂ ਵਿੱਚ, ਭੀੜੇ ਬੋ ਮਾਰਦੇ ਕਮਰਿਆਂ ਵਿੱਚ, ਗੱਡਿਆਂ-ਰੇਹੜੀਆਂ ਵਿੱਚ ਸ਼ਾਮਲਾਟ ਥਾਵਾਂ 'ਤੇ ਕਬਜ਼ਾ ਕਰਨ ਲਈ, ਦੁਕਾਨਾਂ ਵਿੱਚ, ਚੌਕਾਂ ਵਿੱਚ ਰੱਖ ਕੇ ਬੇਅੰਤ ਥਾਵਾਂ 'ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੋ ਰਹੀ ਹੈ, ਜਥੇਦਾਰਾਂ ਨੂੰ ਕਦੀ ਨਜ਼ਰੀ ਨਹੀਂ ਪਈ। ਇਨ੍ਹਾਂ ਦੇ ਨੱਕ ਹੇਠ ਅੰਮ੍ਰਿਤਸਰ ਵਿਖੇ ਪੋਥੀਆਂ, ਗੁਟਕੇ ਆਦਿ ਸਰੂਪਾਂ ਦੀ ਕਿਵੇਂ ਵਿਕਰੀ, ਛਪਾਈ ਅਤੇ ਸੰਭਾਲ ਹੁੰਦੀ ਹੈ ? ਕਦੀ ਦਿੱਸਿਆ ਨਹੀਂ। ਖੁਦ ਅਕਾਲ ਤਖਤ ਦੇ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਗੁਰੂ ਬਿਲਾਸ ਪਾਤਸ਼ਾਹੀ ਛੇਵੀਂ ਪੁਸਤਕ ਰਾਹੀਂ, ਗੁਰੂ ਘਰ ਦਾ ਵੱਡਾ ਅਪਮਾਨ ਕਰ ਰਹੇ ਹਨ। ਬੇਅੰਤ ਇਲਜ਼ਾਮ ਉਨ੍ਹਾਂ 'ਤੇ ਲੱਗ ਚੁੱਕੇ ਹਨ। ਫਿਰ ਵੀ ਪਵਿੱਤਰ ਤਖਤ ਦੀ ਸੇਵਾ 'ਤੇ ਬਿਰਾਜਮਾਨ ਸਨ। ਜੇ ਕਿਤੇ ਬਾਦਲ ਨਾਲ ਆਢਾ ਨਾ ਲਿਆ ਹੁੰਦਾ ਤਾਂ ਅੱਜ ਵੀ ਸੇਵਾ ਨਿਭਾਅ ਰਿਹਾ ਹੁੰਦਾ। ਜੇ ਕੋਈ ਸ਼ਰਧਾਵਾਨ ਗੁਰਮਤਿ ਦੇ ਚਾਨਣ ਵਿੱਚ ਜਥੇਦਾਰਾਂ ਤੋਂ ਸੇਧ ਲੈਣੀ ਚਾਹੇ ਤਾਂ, ਨਹੀਂ ਮਿਲੇਗੀ ਸਗੋਂ ਸੇਧਾਂ ਮੰਗਣ ਵਾਲਿਆਂ ਨੂੰ ਸੁਝਾਅ ਦੇਣ ਵਾਲਿਆਂ ਨੂੰ ਅਪਮਾਨਤ ਕੀਤਾ ਜਾਂਦਾ ਹੈ।

ਕੀ ਕਦੀ ਸਿੱਖ ਮਾਈ-ਭਾਈ ਜਾਗਣਗੇ ਅਤੇ ਆਪਣੇ ਧਾਰਮਕ ਆਗੂਆਂ ਅਤੇ ਆਪਣੇ ਧਾਰਮਕ ਆਗੂਆਂ ਦੀ ਚੋਣ ਬਾਰੇ ਕੋਈ ਵਿਧੀ ਵਿਧਾਨ ਤਿਆਰ ਕਰ ਸਕਣਗੇ? ਕੀ ਕਦੀ ਖੁਦਗਰਜ਼ ਅਤੇ ਬੇਈਮਾਨ ਰਾਜਸੀ ਲੀਡਰਾਂ ਤੋਂ ਧਰਮ ਨੂੰ ਸੁਤੰਤਰ ਹੋਇਆ ਅਸੀਂ ਨਹੀਂ ਵੇਖ ਸਕਾਂਗੇ? ਧਾਰਮਕ ਅਹੁਦਿਆਂ ਅਤੇ ਧਾਰਮਕ ਚੋਲਿਆਂ ਵਾਲੇ ਕੀ ਕਦੀ ਸਹੀ ਮਾਇਨਿਆਂ ਵਿੱਚ ਧਰਮੀ ਬਣਨਗੇ? ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਆ ਰਹੀਆਂ ਚੋਣਾਂ ਵਿੱਚ ਇਨ੍ਹਾਂ ਸੁਆਲਾਂ ਦੇ ਜੁਆਬ ਲੱਭਣ ਦੀ ਜ਼ਰੂਰ ਕੋਸ਼ਿਸ਼ ਕਰਨੀ ਚਾਹੀਦੀ ਹੈ।

—0—

# ਸਿੱਖ ਧਾਰਾ-ਮੁੱਖ ਧਾਰਾ
# ਸਿੱਖ ਧਰਮ-ਰਾਜ ਧਰਮ

*ਗਿ: ਨਾਹਰ ਸਿੰਘ ਨਾਹਰ*
*9888215699*

ਭਾਰਤ ਦੇਸ਼ ਰਿਸ਼ੀਆਂ-ਮੁਨੀਆਂ ਦੀ ਧਰਤੀ ਹੈ। ਇਸ ਦੇ ਵਾਸੀਆਂ ਦੀ ਧਾਰਮਿਕ ਆਸਥਾ ਵੱਧ ਹੈ। ਭਾਵੇਂ ਕਈ ਵਰਗਾਂ ਦੀ ਆਸਥਾ ਦੀ ਅੰਧ ਵਿਸ਼ਵਾਸ਼ ਵਿੱਚ ਵੀ ਹੈ। ਪਰ ਬਹੁਤਿਆਂ ਦੀ ਸੋਚ ਸਦਾਚਾਰੀ ਹੈ।

ਅਸੀਂ ਜਾਣਦੇ ਹਾਂ ਕਿ ਧਰਮ ਸੱਚ 'ਤੇ ਅਧਾਰਤ ਹੁੰਦਾ ਹੈ ਪਰ ਬਹੁਤ ਧਰਮ ਸੱਚ ਤੋਂ ਗਿਰਕੇ ਅੰਧ ਵਿਸ਼ਵਾਸ਼ ਦੇ ਘਣਚੱਕਰ ਵਿੱਚ ਫਸ ਜਾਂਦੇ ਹਨ ਅਤੇ ਆਪਣੀ ਹੋਂਦ ਗੁਆ ਲੈਂਦੇ ਹਨ।

ਧਰਮ ਨਾ ਰਹਿ ਕੇ ਇੱਕ ਹਿੰਡ ਰਹਿ ਜਾਂਦੀ ਹੈ। ਰਸਮਾਂ ਦੀ ਲੋ ਹੌਲੀ ਹੌਲੀ ਆਪਾ ਗੁਆ ਲੈਂਦੀ ਹੈ।

ਇਹ ਹਾਲ ਕਈ ਧਰਮਾਂ ਨਾਲ ਹੋਇਐ। ਹਿੰਦੂ ਧਰਮ ਬ੍ਰਾਹਮਣਾਂ ਦੇ ਢੱਠੇ ਚੜ੍ਹਕੇ ਸ਼ੋਸ਼ਣ ਦਾ ਰੂਪ ਧਾਰਨ ਕਰ ਗਿਆ ਅਤੇ ਸਦੀਆਂ ਪੁਰਾਣੀਆਂ ਕਰਮ ਯੋਗਤਾ ਗੁਆ ਲਈ।

ਸਭ ਜਾਣਦੇ ਹਨ ਕਿ ਸੋਚ ਬਿਨਾਂ ਸਹਿਜ ਨਹੀਂ ਅਤੇ ਸੋਚ ਸਹਿਜ ਬਿਨਾਂ ਸਦਾਚਾਰ ਨਹੀਂ।

ਹਰ ਸਮਾਜ ਦਾ ਮੂਲ ਸਦਾਚਾਰ ਹੀ ਹੈ। ਜੋ ਸਮਾਜ ਵਿੱਚ ਅਮਨ ਅਤੇ ਸ਼ਾਂਤੀ ਦਾ ਪੱਕਾ ਪ੍ਰਤੀਕ ਹੈ।

ਹਰ ਕੋਈ ਜਾਣਦਾ ਹੈ ਕਿ ਜੇ ਸਮਾਜ ਵਿੱਚ ਅਮਨ ਨਹੀਂ ਤਾਂ ਤਰੱਕੀ ਨਹੀਂ ਕਰ ਸਕਦਾ। ਹਾਲਾਤ ਡਾਵਾਂਡੋਲ ਰਹਿੰਦੇ ਹਨ। ਮੁਸਲਿਮ ਧਰਮ ਮੁਲਾਣਿਆਂ ਕਾਜ਼ੀਆਂ ਦੀਆਂ ਭੈੜੀਆਂ ਆਦਤਾਂ ਦਾ ਸ਼ਿਕਾਰ ਹੋ ਕੇ ਬ੍ਰਾਹਮਣਾਂ ਦੇ ਸ਼ੋਸ਼ਣ ਵਾਂਗ ਇਸਲਾਮ ਦੀ ਤਾਸੀਰ ਮਾਰਫ਼ਤ ਛੱਡ ਕੇ ਜਹਾਦੀ ਹੋ ਗਿਆ ਅਤੇ ਸਮਾਜਿਕ ਜੀਵਨ ਲਈ ਨਸੂਰ ਬਣ ਗਿਆ।

ਈਸਾਈ ਧਰਮ ਜੋ ਸਭ ਤੋਂ ਵੱਧ ਉਦਮ ਦਾ ਪ੍ਰਤੀਕ ਸੀ ਦੋ ਫ਼ਿਰਕਿਆਂ ਵਿੱਚ ਵੰਡ ਕੇ ਧਰਮ ਦੀ ਪ੍ਰੀਭਾਸ਼ਾ ਨੂੰ ਖੋਰਾ ਲਾਉਣ ਤੁਰ ਪਿਆ। ਖੁਲ੍ਹੇ ਸਮਾਜ ਦੀ ਸਿਰਜਨਾ ਇੱਕ ਭੁੱਲ ਸਾਬਤ ਹੋ ਰਹੀ ਹੈ ਜੋ ਆਉਣ ਵਾਲੀਆਂ ਨਸਲਾਂ ਨਹੀ ਨੰਗੇਜਵਾਦ ਅਤੇ ਫ਼ੈਸ਼ਨਪ੍ਰਸਤੀ ਤੋਂ ਵੱਧ ਕੁੱਝ ਵੀ ਨਹੀਂ।

ਸਿੱਖ ਧਰਮ ਨੇ ਜਿੱਥੇ ਹਿੰਦੂ ਧਰਮ ਨੂੰ ਕਲਮ ਕਰਕੇ ਸਮਾਜ ਦੀ ਵਿਸਰੀ ਕਰਮ ਯੋਗਤਾ ਨੂੰ ਮੁੜ ਬਹਾਲ ਕੀਤੇ ਉਥੇ ਹੋਰਾਂ ਧਰਮਾਂ ਲਈ ਭੀ ਰੀਸ ਕਰਨਯੋਗ ਸਾਬਤ ਹੋ ਰਿਹਾ ਹੈ।

ਮਿਸਾਲ ਦੇ ਤੌਰ ਤੇ ਇਹ ਮਨੁੱਖਤਾਵਾਦੀ ਹੈ। ਮਨੁੱਖ ਭਾਵੇਂ ਕਿਸੇ ਵਰਗ ਨਾਲ ਸੰਬੰਧਤ ਹੋਵੇ ਉਸਦੀ ਖੈਰ ਮੰਗਦਾ ਹੈ।

ਕੋਈ ਭੀ ਧਰਮ ਅੰਤਰਰਾਸ਼ਟਰੀ ਪੱਧਰ ਤੇ ਸੰਵਿਧਾਨ ਨਾਲ ਸਹੀ ਸਰੂਪ ਨਹੀਂ ਰੱਖਦਾ। ਸਿਵਾਏ ਸਿੱਖ ਧਰਮ ਦੇ । ਇਸ ਦੀ ਨਿਰਪੱਖ ਪਹੁੰਚ ਭਾਰਤੀ ਸੰਵਿਧਾਨ ਨਾਲ ਮੇਲ ਖਾਂਦੀ ਹੈ। ਇਸ ਕਰਕੇ ਸਿੱਖ ਧਰਮ ਭਾਰਤ ਦੇਸ਼ ਦਾ ਸਹੀ ਤਰਜਮਾਨ ਰਾਜ ਧਰਮ ਹੈ।

ਹੋਰ ਧਰਮ ਆਪਣੇ ਆਪਣੇ ਫਿਰਕਿਆਂ ਵਿੱਚ ਭੀ ਸਰਵ ਪ੍ਰਵਾਨਤ ਨਹੀਂ। ਪਰ ਸਿੱਖ ਧਰਮ ਦੂਸਰੇ ਫਿਰਕਿਆਂ ਵਿੱਚ ਵੀ ਸਤਿਕਾਰ ਦਾ ਪਾਤਰ ਹੈ।

ਆਪਣੇ ਦੇਸ਼ ਸੰਵਿਧਾਨ ਦਾ ਮੁੱਖ ਪਾਤਰ ਹੋਣਾ ਕੇਵਲ ਸਿੱਖ ਧਰਮ ਦੇ ਪੱਲੇ ਹੀ ਆਇਆ ਹੈ। ਜਿਸ ਦੀ ਗੂੰਜ ਅਤੇ ਸੋਭਾ ਅਮਰੀਕਾ ਵਰਗੇ ਦੇਸ਼ ਦੀ ਵਿਗਿਆਨਕ ਕਸਵੱਟੀ ਨਾਸਾ ਦੀ ਉਤਲੀ ਮੰਜ਼ਿਲ 'ਤੇ ਸ਼ੁਸ਼ੋਭਿਤ ਹੈ।

ਕੀ ਇਸਨੂੰ ਕੁੱਝ ਦੂਸ਼ਿਤ ਲੋਕਾਂ ਕਾਰਣ ਨੀਮ ਦਰਜਾ ਸਮਝਿਆ ਜਾ ਸਕਦਾ ਹੈ, ਨਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਸਮੁੱਚੀ ਮਨੁੱਖਤਾ ਦਾ ਵਿਧਾਨ ਅਤੇ ਸੰਵਿਧਾਨ ਹੈ। ਕੇਵਲ ਭਾਰਤ ਦੇਸ਼ ਦਾ ਹੀ ਨਹੀਂ। ਇਹ ਯੁਗੋ ਯੁਗ ਅਟੱਲ ਸੱਚ ਸਹਿਜ ਅਤੇ ਸਦਾਚਾਰ ਦਾ ਮਨੁੱਖ ਬਾਨਣੂ ਹੈ। ਇਸਦੇ ਸਭ ਅਸੂਲ ਸਦਾਚਾਰੀ ਅਧਾਰਤ ਹਨ। ਉਪਰ ਨਿਗਾਹ ਮਾਰੋ

***ਬਾਕੀ ਸਫ਼ਾ 16 'ਤੇ***

# ਸਰਕਾਰ-ਏ-ਖਾਲਸਾ ਦੇ ਸੰਵਿਧਾਨ ਅਨੁਸਾਰ ਮਹਾਰਾਜਾ ਰਣਜੀਤ ਸਿੰਘ ਦੀ ਕਮਾਂਡ ਹੇਠ ਸਿੱਖ ਪੰਥ ਨੇ ਚਾਰ ਦੇਸ਼ਾਂ ਦੀਆਂ ਹੱਦਾਂ ਦਾ ਪੁਨਰ ਗਠਨ ਕਰਕੇ ਨਵਾਂ ਇਤਿਹਾਸ ਸਿਰਜਿਆ

*ਜਥੇਦਾਰ ਮਹਿੰਦਰ ਸਿੰਘ ਖਹਿਰਾ ਇੰਗਲੈਂਡ*
*07989927477*

ਅਠ੍ਹਾਰਵੀਂ ਸਦੀ ਵਿੱਚ ਜਦ ਅਫਗਾਨ ਪਹਿਲਾਂ ਮੁਗਲਾਂ ਨੂੰ ਅਤੇ ਫਿਰ ਪਾਣੀ ਪੱਤ ਦੇ ਮੈਦਾਨ ਵਿੱਚ ਮਰਹੱਟਿਆਂ ਨੂੰ ਮੁਕੰਮਲ ਅਤੇ ਕਰਾਰੀ ਹਾਰ ਦੇ ਚੁੱਕੇ ਸਨ ਤਾਂ ਉਸ ਸਮੇਂ ਸਿੱਖ ਕੌਮ ਅਤੇ ਕੇਵਲ ਸਿੱਖ ਕੌਮ ਹੀ ਉਨ੍ਹਾਂ ਦੇ ਰਾਹ ਵਿੱਚ ਇੱਕੋ ਇੱਕ ਅੜਿੱਕਾ ਬਾਕੀ ਰਹਿ ਗਿਆ ਸੀ, ਜਿਸ ਨੇ ਅਹਿਮਦ ਸ਼ਾਹ ਅਬਦਾਲੀ ਦੇ ਹਿੰਦ ਪ੍ਰਤਿ ਆਕਰਮਣਕਾਰੀ ਇਰਾਦਿਆਂ ਨੂੰ ਕਾਮਯਾਬ ਹੋਣ ਨਹੀਂ ਸੀ ਦਿੱਤਾ। ਇੰਦੂ ਭੂਸ਼ਨ ਬੈਨਰਜੀ ਵਰਗਾ ਹਰ ਇਮਾਨਦਾਰ ਤੇ ਸੂਝਵਾਨ ਇਤਿਹਾਸਕਾਰ ਇਸ ਹਕੀਕਤ ਦੀ ਪੁਸ਼ਟੀ ਕਰਦਾ ਹੈ ਕਿ ਜੇ ਉਸ ਵੇਲੇ ਸਿੱਖ ਕੌਮ ਬੇ-ਮਿਸਾਲ ਕੁਰਬਾਨੀਆਂ ਦੁਆਰਾ ਅਹਿਮਦਸ਼ਾਹ ਦੋਰਾਨੀ ਅਤੇ ਉਸਦੇ ਉਤਰਾਧਿਕਾਰੀ ਦਾ ਡੱਟ ਕੇ ਵਿਰੋਧ ਨਾ ਕਰਦੀ ਤਾਂ ਜਮੁਨਾ ਤੱਕ ਦਾ ਇਲਾਕਾ ਭਾਰਤ ਤੋਂ ਹਮੇਸ਼ਾਂ-ਹਮੇਸ਼ਾਂ ਲਈ ਖੁਸ ਕੇ ਅਫਗਾਨਿਸਤਾਨ ਦਾ ਹਿੱਸਾ ਬਣ ਜਾਣਾ ਸੀ। ਇਸ ਪ੍ਰਕਾਰ ਸਿੱਖ ਕੌਮ ਨੇ ਉਸ ਨਾਜ਼ੁਕ ਸਮੇਂ ਹਿੰਦੋਸਤਾਨ ਦੀ ਜੁਗਰਾਫੀਆਈ ਇਕਾਈ ਨੂੰ ਕਾਇਮ ਰੱਖਿਆ ਭਾਵੇਂ ਸਿੱਖ ਕੌਮ ਨੂੰ ਬਹੁਤ ਵੱਡੀ ਜਾਨੀ ਅਤੇ ਮਾਲੀ ਕੀਮਤ ਚੁਕਾਉਣੀ ਪਈ।

ਜਦੋਂ ਪੰਜਾਬ ਦੇ ਇਹ ਮੁੱਠੀ ਭਰ ਸਿੰਘ ਸੂਰਮੇ, ਕਲਗੀਧਰ ਦੇ ਲਾਡਲੇ ਸਮੇਂ ਦੀ ਹਕੂਮਤ ਦੇ ਬਾਗੀ ਜਿਨ੍ਹਾਂ ਦੇ ਸਿਰਾਂ ਦੇ ਇਨਾਮ ਮੁਕੱਰਰ ਸਨ ਤੇ ਉਹ ਫਿਰ ਵੀ ਜੂਝ ਰਹੇ ਸਨ ਉਦੋਂ ਸੂਰਜ ਤੇ ਚੰਦ ਨਾਲ ਰਿਸ਼ਤੇ ਗੰਢ-ਗੰਢ ਕੇ ਸੂਰਜਵੰਸ਼ੀ, ਤੇ ਚੰਦਰਵੰਸ਼ੀ ਕਹਾਉਣ ਵਾਲੇ ਹਿੰਦੂ ਰਾਜਪੂਤ ਮਰਹੱਟੇ, ਡੋਗਰੇ, ਜਾਟ ਆਦਿ ਉੱਚੀਆਂ ਸ਼੍ਰੇਣੀਆਂ ਵਾਲੇ ਭਾਰਤ ਮਾਤਾ ਦੇ ਪੁੱਤਰ ਮੁਰਦਿਆਂ ਵਾਂਗ ਮੂਧੇਮੂੰਹ ਪਏ ਸਨ, ਤੇ ਦੁਰਾਨੀ ਤੋਂ ਡਰਦੇ ਹਿੱਲਦੇ ਤੱਕ ਨਹੀਂ ਸਨ, ਇਹਨਾਂ ਦੀ ਸੋਚ ਸੀ ਕਿ ਕੁੜੀਆਂ ਜਾਂਦੀਆਂ ਤਾਂ ਜਾਣ ਇਹ ਤਾਂ ਪਰਾਇਆ ਧਨ ਹੈ, ਇਹਨਾਂ ਤਾਂ ਜਾਣਾ ਹੀ ਹੈ, ਐਵੇਂ ਖਾਹਮ-ਖਾਹ ਅਹਿਮਦਸ਼ਾਹ ਦਾ ਕਹਿਰ ਕਿਉਂ ਮੁੱਲ ਲਿਆ ਜਾਵੇ, ਉਦੋਂ ਇਹ ਕਹਾਵਤ ਮਸ਼ਹੂਰ ਹੋ ਗਈ ਸੀ ਕਿ 'ਖਾਧਾ ਪੀਤਾ ਲਾਹੇ ਦਾ, ਬਾਕੀ ਅਹਿਮਦਸ਼ਾਹੇ ਦਾ'।

ਆਰੀਆ ਦੇ ਸਮੇਂ ਦੋ ਹਜ਼ਾਰ-ਪੰਦਰਾਂ ਸੌ ਪੂਰਬ ਈਸਾ ਤੋਂ ਸ਼ੁਰੂ ਹੋ ਕੇ ੧੯੧੯ ਈ. ਵਿੱਚ ਸਦੂਜੀ ਦੁਰਾਨੀ ਤੱਕ ਹਿੰਦੋਸਤਾਨ ਤੇ ਹਮਲੇ ਹਮੇਸ਼ਾਂ ਹੀ ਪੱਛਮ ਤੋਂ ਪੂਰਬ ਦਿਸ਼ਾ ਵਲ ਨੂੰ ਹੁੰਦੇ ਰਹੇ ਹਨ, ਸਿੱਖ ਪੰਥ ਨੇ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿੱਚ ਹਜ਼ਾਰਾਂ ਸਾਲ ਬਾਅਦ ਸਿੱਖਾਂ ਨੇ ਵਗਦੇ ਦਰਿਆਵਾਂ ਦੇ ਰੁਖ ਮੋੜ ਦਿੱਤੇ ਅਤੇ ਭਾਰਤ ਦੇ ਰਵਾਇਤੀ ਅਤੇ ਦੁਸ਼ਮਣ ਪਠਾਣਾਂ ਅਤੇ ਅਫਗਾਨੀਆਂ ਤੇ ਪੂਰਬ ਤੋਂ ਪੱਛਮ ਵਲ ਹਮਲਾ ਕਰ ਕੇ ਕਸ਼ਮੀਰ, ਲਦਾਖ, ਗਰੋ, ਤੁਕਲਾ ਕੋਟ, ਰਦੋਕ ਅਤੇ ਤਿੱਬਤ ਦੇ ਕੁਝ ਹਿੱਸੇ 'ਤੇ ਆਪਣੀ ਸਲਤਨਤ ਕਾਇਮ ਕੀਤੀ। ਮਹਾਰਾਜਾ ਰਣਜੀਤ ਸਿੰਘ ਦਾ ਇਸ ਸਮੇਂ ਦੌਰਾਨ ਨਾਰਥ, ਵੈਸਟ ਫਰੰਟੀਅਰ ਵਿੱਚ ਕਾਬਲ ਅਤੇ ਮੌਜੂਦਾ ਚੜ੍ਹਦੇ ਲਹਿੰਦੇ ਪੰਜਾਬ ਵਿੱਚ ਜਲੰਧਰ, ਕਪੂਰਥਲਾ ਅਤੇ ਹਿਮਾਚਲ ਪ੍ਰਦੇਸ ਤੱਕ ਕਬਜ਼ਾ ਹੋ ਗਿਆ। ਇਨੇ ਵਿਸ਼ਾਲ ਰਾਜ ਦਾ ਪੰਜਾਬੀਆਂ ਨੇ ਕਦੇ ਸੁਪਨਾ

ਵੀ ਨਹੀਂ ਸੀ ਲਿਆ, ਜੇਕਰ ਮਹਾਰਾਜਾ ਰਣਜੀਤ ਸਿੰਘ ਤੇ ਉਸ ਦੇ ਚੀਫ ਕਮਾਂਡਰ ਹਰੀ ਸਿੰਘ ਨਲੂਏ ਨੇ ੧੮੧੯ ਵਿੱਚ ਕਸ਼ਮੀਰ ਨੂੰ ਜਿੱਤ ਕੇ ਆਪਣੇ ਰਾਜ ਵਿੱਚ ਸ਼ਾਮਲ ਨਾ ਕੀਤਾ ਹੁੰਦਾ ਤਾ ਇਹ ਇਲਾਕਾ ਇਸ ਸਮੇਂ ਅਫਗਾਨਿਸਤਾਨ ਵਿੱਚ ਹੋਣਾ ਸੀ, ਇਸੇ ਤਰ੍ਹਾਂ ਸਿੱਖਾਂ ਨੇ ਲਦਾਖ ਦੇ ਖੇਤਰ ਨੂੰ ਤਿੱਬਤ ਤੋਂ ਖੋਹ ਕੇ ਸਿੱਖ ਰਾਜ ਵਿੱਚ ਸ਼ਾਮਲ ਕਰ ਲਿਆ ਇਹ ਵੀ ਕਿਹਾ ਜਾਂਦਾ ਹੈ ਕਿ ਸਿੱਖ ਰਾਜ ਦੇ ਸਮੇਂ ਵਿੱਚ ਹੀ ੧੮੩੪ ਈ. ਵਿੱਚ ਸਿੱਖਾਂ ਨੇ ਤਿੱਬਤ ਨੂੰ ਆਪਣੇ ਰਾਜ ਦਾ ਹਿੱਸਾ ਬਣਾ ਲਿਆ ਸੀ। ਇਸੇ ਤਰ੍ਹਾਂ ਕਸ਼ਮੀਰ ਦੀ ਘਾਟੀ ਅਤੇ ਲਦਾਖ ਦਾ ਇਲਾਕਾ ਭਾਰਤ ਨੂੰ ਸਿੱਖਾ ਵਲੋਂ ਦਿੱਤਾ ਗਿਆ ਤੋਹਫਾ ਹੈ, ਜਿਸ ਨੇ 'ਭਾਰਤ ਪਾਕਿਸਤਾਨ ਅਫਗਾਨਿਸਤਾਨ ਅਤੇ ਤਿੱਬਤ ਦੀਆਂ ਨਵੀਂਆਂ ਅੰਤਰਰਾਸ਼ਟਰੀ ਹੱਦਬੰਦੀਆਂ ਸਥਾਪਿਤ ਕੀਤੀਆਂ'। ਹਿੰਦੋਸਤਾਨ ਦੇ ਨਾਰਥ ਵੈਸਟ ਫਰੰਟੀਅਰ ਇਲਾਕੇ ਅਤੇ ਪੇਸ਼ਾਵਰ ਪੌਸ਼ਤੋਂ ਬੋਲਦੇ ਇਲਾਕਿਆਂ ਨੂੰ ੮੩੩ ਸਾਲ ਬਾਅਦ ਸਰਕਾਰ-ਏ-ਖਾਲਸਾ ਨੇ ਆਜ਼ਾਦ ਕਰਵਾ ਕੇ ਅੱਜ ਦੇ ਪਾਕਿਸਤਾਨ ਵਾਲਾ ਹਿੱਸਾ ਬਣਵਾ ਦਿੱਤਾ ਨਹੀਂ ਤਾਂ ਇਹ ਇਲਾਕਾ ਇਸ ਸਮੇਂ ਅਫਗਾਨਿਸਤਾਨ ਕੋਲ ਹੋਣਾ ਸੀ॥।

"ਸੰਤ ਸਿੰਘ ਸੇਖੋਂ ਦੇ ਕਹਿਣ ਮੁਤਾਬਿਕ ਇਹ ਉਸ ਵਕਤ ਇੱਕ ਕਹਾਵਤ ਦੇ ਤੌਰ ਤੇ ਪ੍ਰਸਿੱਧ ਸੀ ਕਿ ਮਹਾਰਾਜਾ ਰਣਜੀਤ ਸਿੰਘ ਨੂੰ ਪਰਮਾਤਮਾ ਨੇ ਹਿੰਦੂਆਂ ਨੂੰ ਮੁਸਲਮਾਨਾਂ ਹੱਥੋਂ ਸਦੀਆਂ ਤੋਂ ਹੋ ਰਹੇ ਜ਼ਲੀਲ ਹੋਣ ਤੋਂ ਬਚਾਉਣ ਲਈ ਇਸ ਧਰਤੀ ਤੇ ਭੇਜਿਆ ਗਿਆ ਸੀ। ਇਸੇ ਤਰ੍ਹਾਂ ਕਲਕੱਤਾ ਦੀ ਰਾਬਿੰਦਰਾ ਭਾਰਤੀ ਯੂਨੀਵਰਸਿਟੀ ਦੇ ਪ੍ਰੋਫੈਸਰ ਹਿਮਾਦਰੀ ਬੈਨਰਜੀ ਅਨੁਸਾਰ ਮਹਾਰਾਜਾ ਰਣਜੀਤ ਸਿੰਘ ੧੯ਵੀਂ ਸਦੀ ਦੀ ਮਹਾਨ ਸ਼ਕਸ਼ੀਅਤ ਸੀ ਜੋ ਹਜ਼ਾਰਾਂ ਸਾਲਾ ਤੋਂ ਹਿੰਦੂਆਂ ਦੀ ਮਿੱਟੀ ਵਿੱਚ ਮਿਲ ਚੁੱਕੀ ਸ਼ਾਨੋ-ਸ਼ੌਕਤ ਨੂੰ ਬਹਾਲ ਕਰਨ ਵਿੱਚ ਕਾਮਯਾਬ ਹੋਇਆ।

ਇਸ ਦੇ ਇਲਾਵਾ ਇਹ ਸਿੱਖ ਕੌਮ ਹੀ ਸੀ ਜਿਸ ਨੇ ਨਾਦਰਸ਼ਾਹ, ਅਹਿਮਦਸ਼ਾਹ ਅਤੇ ਕਈ ਹੋਰ ਅਜਿਹੇ ਜਰਵਾਣਿਆਂ ਅਤੇ ਧਾੜਵੀਆਂ ਦੇ ਚੁੰਗਲ ਵਿੱਚੋਂ ਉਨ੍ਹਾਂ ਅਣਗਿਣਤ, ਅਬਲਾ ਅਤੇ ਮਸੂਮ ਨੌਜਵਾਨ ਹਿੰਦੂ ਔਰਤਾਂ ਨੂੰ ਛੁਡਵਾ ਕੇ ਉਨ੍ਹਾਂ ਦੇ ਘਰੋ ਘਰੀਂ ਪਹੁੰਚਾਇਆ, ਜਿਨ੍ਹਾਂ ਦੀ ਖਾਤਰ ਕੋਈ ਇੱਕ ਵੀ ਹਿੰਦੂ ਆਹ ਤੱਕ ਦਾ ਨਾਹਰਾ ਮਾਰਨ ਦੀ ਜੁਅੱਰਤ ਨਹੀਂ ਸੀ ਕਰ ਸਕਿਆ। ਸਗੋਂ ਲੱਖਪੱਤ ਰਾਏ ਅਤੇ ਜਸਪੱਤ ਰਾਇ ਵਰਗੇ ਹਿੰਦੂ ਉਨ੍ਹਾਂ ਹੀ ਜਰਵਾਣਿਆਂ ਦਾ ਭਰਪੂਰ ਸਾਥ ਦੇ ਕੇ ਸਿੰਘਾਂ ਦਾ ਖਰਾ-ਖੋਜ ਮਿਟਾਣ ਦੇ ਯਤਨਾਂ ਵਿੱਚ ਅੱਡੀ ਚੋਟੀ ਦਾ ਜੋਰ ਲਗਾ ਰਹੇ ਸਨ।

ਅਫਗਾਨਾਂ ਅਤੇ ਮੁਗਲਾਂ ਨੂੰ ਪੂਰੀ ਤਰ੍ਹਾਂ ਪਛਾੜ ਕੇ ਜਦ ਸਿੰਘਾਂ ਨੇ ਖੈਬਰ ਤੱਕ ਦਾ ਇਲਾਕਾ ਮੱਲ ਲਿਆ ਤਾਂ ਹਜ਼ਾਰਾਂ ਸਾਲਾ ਵਿੱਚ ਪਹਿਲੀ ਵਾਰੀ ਹਿੰਦ ਨਿਵਾਸੀਆਂ ਨੂੰ ਬਿਦੇਸੀ ਜਰਵਾਣਿਆਂ ਦੇ ਨਿੱਤ ਦੇ ਜ਼ੁਲਮਾਂ ਤੋਂ ਛੁਟਕਾਰਾ ਨਸੀਬ ਹੋਇਆ। ਇਹ ਸਿੰਘ ਹੀ ਸਨ ਜਿਨ੍ਹਾਂ ਪੂਰੇ ਇੱਕ ਹਜ਼ਾਰ ਸਾਲ ਬਾਅਦ ਇਹਨਾਂ ਧਾੜਵੀਆਂ ਨੂੰ ਉਨ੍ਹਾਂ ਦੀ ਆਪਣੀ ਹੀ ਧਰਤੀ ਤੱਕ ਧਕੇਲ ਕੇ ਉਨ੍ਹਾਂ ਦੇ ਸਾਰੇ ਰਵਾਇਤੀ ਨਾਕਿਆਂ ਨੂੰ ਆਪਣੇ ਲਹੂ ਪਸੀਨੇ ਨਾਲ ਹਮੇਸ਼ਾਂ- ਹਮੇਸ਼ਾ ਲਈ ਬੰਦ ਕਰ ਦਿੱਤਾ ਅਤੇ ਉਨ੍ਹਾਂ ਨੂੰ ਐਸਾ ਸਬਕ ਸਿਖਾਇਆ ਜਿਸ ਨੂੰ ਉਹ ਅੱਜ ਤੱਕ ਭੁਲਾ ਨਹੀਂ ਸਕੇ (ਦਰਰਾ ਖੈਬਰ ਬਿਦੇਸ਼ੀ ਹਮਲਾਵਾਰਾਂ ਲਈ ਹਿੰਦੋਸਤਾਨ ਨੂੰ ਲੁੱਟਣ ਆਉਣ ਲਈ ਇੱਕ ਦਰਵਾਜ਼ਾ ਸੀ ਜੋ ਹਰੀ ਸਿੰਘ ਨਲੂਏ ਨੇ ਹਮੇਸ਼ਾਂ ਲਈ ਬੰਦ ਕਰ ਦਿੱਤਾ ਸੀ) ।

ਪ੍ਰੰਤੂ ਜੋ ਮੁਗਲ, ਅਫਗਾਨ ਅਤੇ ਉਨ੍ਹਾਂ ਦੇ ਹਿੰਦੂ ਕਰਮਚਾਰੀ ਅਤੇ ਰਜਵਾੜੇ ਸਿੰਘਾਂ ਦਾ ਖੁਰਾ-ਖੋਜ ਮਿਟਾਉਣ ਹਿੱਤ ਸੌ ਸਾਲ ਤੋਂ ਉੱਪਰ ਸਮੇਂ ਤੱਕ ਉਨ੍ਹਾਂ ਤੇ ਕਿਆਮਤ ਬਰਸਾਉਂਦੇ ਰਹੇ ਅਤੇ ਜਦ ਉਹ ਸਿੰਘਾਂ ਦੀ ਸੂਰਮਗਤੀ ਅੱਗੇ ਝੁਕਣ ਤੇ ਮਜ਼ਬੂਰ ਹੋ ਗਏ ਤਾਂ ਸਿੰਘਾਂ ਨੇ ਉਨ੍ਹਾਂ ਸਾਰਿਆਂ ਨੂੰ ਕੇਵਲ ਮੁਆਫ ਹੀ ਨਹੀਂ ਸੀ ਕੀਤਾ ਸਗੋਂ ਉਨ੍ਹਾਂ ਨੂੰ ਗਲ ਨਾਲ ਲਾਇਆ ਅਤੇ ਆਪਣੀ ਰਾਜ ਸੱਤਾ ਵਿੱਚ ਬਰਾਬਰ ਦਾ ਭਾਈਵਾਲ ਬਣਾ ਲਿਆ। ਅਜਿਹੀ ਮਿਸਾਲ ਵੀ ਸਾਰੀ ਦੁਨੀਆਂ ਦੇ ਇਤਿਹਾਸ ਵਿੱਚ ਕਿਤੇ ਵੀ ਨਹੀਂ ਮਿਲਦੀ। ਇਸ ਪੱਖੋਂ ਸਿੱਖ ਕੌਮ ਇੱਕ ਨਵੀਂ ਅਤੇ ਨਿਰੋਈ ਰਾਜਨੀਤੀ ਦੀ ਨਿਰਮਾਤਾ ਵੀ ਹੈ।

—0—

# ਕਿਹੋ ਜਿਹਾ ਹੋਵੇ ਅਕਾਲ ਤਖਤ ਦਾ ਜਥੇਦਾਰ ?

*ਕਰਨੈਲ ਸਿੰਘ ਸਿਰਸਾ*
*09416440061*

ਅਕਾਲ ਪੁਰਖ ਉਸ ਹਸਤੀ ਦਾ ਨਾਮ ਹੈ ਜੋ ਕਾਲ ਦੀ ਜਕੜ ਤੋਂ ਬਾਹਰ ਹੈ, ਸਦੀਵੀ ਸੱਚ, ਸਰਵਸ਼ਕਤੀਮਾਨ, ਹੋਂਦ ਵਾਲਾ, ਹਾਜ਼ਰਾ ਹਜ਼ੂਰ, ਜ਼ਾਹਰਾ ਜਹੂਰ, ਸਰਬ ਕਲਾ ਭਰਪੂਰ ਆਦਿ ਗੁਣਾਂ ਨਾਲ ਲੈਸ ਹੈ। ਬਾਬੇ ਨਾਨਕ ਨੇ ਅਤੇ ਉਸ ਤੋਂ ਬਾਅਦ ਆਉਣ ਵਾਲੇ ਉਸ ਦੇ ਵਾਰਸਾਂ ਨੇ ਇਸ ਸਰਵਸ਼ਕਤੀਮਾਨ ਹਸਤੀ ਦੀ ਹੋਂਦ ਨੂੰ 'ਸ਼ਬਦ ਗੁਰੂ' ਗੁਰਬਾਣੀ ਰਾਹੀਂ ਸੰਸਾਰ ਵਿੱਚ ਪ੍ਰਗਟ ਕਰਨ ਦਾ ਭਰਪੂਰ ਯਤਨ ਕੀਤਾ। ਉਨ੍ਹਾਂ ਨੇ ਸੰਸਾਰ ਦੇ ਲੋਕਾਂ ਨੂੰ ਇਹ ਦੱਸਣ ਦਾ ਯਤਨ ਕੀਤਾ ਕਿ ਅਕਾਲ ਪੁਰਖ ਦੇ ਬਣਾਏ ਰੱਬੀ ਨਿਯਮਾਂ ਅਨੁਸਾਰ ਜੇਕਰ ਅਸੀਂ ਮਨੁੱਖੀ ਜੀਵਨ ਜੀਵੀਏ ਤਾਂ ਅਸੀਂ ਉਹ ਸਦੀਵੀ ਸੁੱਖ ਆਨੰਦ ਮਾਣ ਸਕਦੇ ਹਾਂ। ਜੋ ਧਨ ਦੌਲਤ ਜਾਂ ਰਾਜ ਭਾਗ ਮਿਲ ਜਾਣ ਨਾਲ ਭੀ ਸਾਨੂੰ ਹਾਸਲ ਨਹੀਂ ਹੋ ਸਕਦਾ। ਇਨ੍ਹਾਂ ਰੱਬੀ ਨਿਯਮਾਂ ਅਤੇ ਸੱਚ ਨੂੰ ਆਧਾਰ ਬਣਾ ਕੇ ਹੀ ਸਮੇਂ ਦੀ ਮੰਗ ਮੁਤਾਬਕ ਬਾਬੇ ਨਾਨਕ ਨੇ ਛੇਵੇਂ ਜਾਮੇ ਵਿੱਚ (ਗੁਰੂ ਹਰਿਗੋਬਿੰਦ ਸਾਹਿਬ) ਹਰਿਮੰਦਰ ਸਾਹਿਬ ਦੇ ਸਾਹਮਣੇ ਇਕ ਥੜਾ ਬਣਵਾਇਆ ਸੀ ਜਿਸ ਤੇ ਬੈਠ ਕੇ ਗੁਰੂ ਸਾਹਿਬ ਸਿੱਖਾਂ ਦੇ ਆਪਣੇ ਦੁਨਿਆਵੀ ਮਸਲੇ ਗੁਰਬਾਣੀ ਅਨੁਸਾਰ ਆਪਸੀ ਪਿਆਰ ਮੁਹੱਬਤ ਅਤੇ ਸਾਰੀਆਂ ਧਿਰਾਂ ਦੀ ਸਹਿਮਤੀ ਅਤੇ ਰਾਏ ਨਾਲ ਹਲ ਕਰਵਾਇਆ ਕਰਦੇ ਸਨ। ਕਿਉਂਕਿ ਇਸ ਸਥਾਨ ਤੋਂ ਹੋਣ ਵਾਲੇ ਫੈਸਲੇ ਅਕਾਲ ਪੁਰਖ ਦੇ ਨਿਯਮਾਂ ਅਨੁਸਾਰ, ਸੱਚ 'ਤੇ ਆਧਾਰਤ ਅਤੇ ਸਰਵ ਪ੍ਰਵਾਨਿਤ ਫੈਸਲੇ ਲਏ ਜਾਂਦੇ ਸਨ ਇਸ ਲਈ ਇਸ ਅਸਥਾਨ ਨੂੰ ਅਕਾਲ ਤਖਤ ਜਾਂ ਉਹ ਦਰਬਾਰ ਜਿੱਥੋਂ ਆਏ ਫੈਸਲੇ ਤੋਂ ਬਾਅਦ ਕਿਸੇ ਭੀ ਧਿਰ ਨੂੰ ਕੋਈ ਗਿਲਾ ਨਹੀਂ ਸੀ ਰਹਿ ਜਾਂਦਾ ਕਿ ਕਿਸੇ ਧਿਰ ਨਾਲ ਪੱਖ ਪਾਤ ਹੋਇਆ ਹੈ। ਸਾਰੀਆਂ ਧਿਰਾਂ ਸਿਰ ਜੋੜ ਕੇ ਬੈਠਦੀਆਂ ਸਨ ਅਤੇ ਦਿਲ ਖੋਲ੍ਹ ਕੇ ਵਿਚਾਰ ਵਟਾਂਦਰੇ ਹੁੰਦੇ ਸਨ ਅਤੇ ਸਰਵਸਮਤੀ ਨਾਲ ਹੀ ਫੈਸਲੇ ਤੇ ਪਹੁੰਚਿਆ ਜਾਂਦਾ ਸੀ, ਜਿਥੇ ਇਹ ਸਮੁੱਚੀ ਕਾਰਵਾਈ ਸਭ ਦੇ ਸਾਹਮਣੇ ਪਾਰਦਰਸ਼ੀ ਢੰਗ ਨਾਲ ਹੁੰਦੀ ਸੀ ਉਥੇ ਨਾਲ ਹੀ ਇਸ ਸਾਰੀ ਕਾਰਵਾਈ ਦੌਰਾਨ ਸਾਹਮਣੇ ਨਜ਼ਰ ਆ ਰਹੇ ਹਰਿਮੰਦਰ ਵਿੱਚ ਬਿਰਾਜਮਾਨ ਸਦੀਵੀ ਸੱਚ ਅਤੇ ਰੱਬੀ ਸਿਫਤ ਸਲਾਹ ਦੇ ਮੁਜਸਮੇਂ ਗੁਰੂ ਗ੍ਰੰਥ ਸਾਹਿਬ ਦੇ ਅਦਬ ਭੌਅ ਨੂੰ ਹਮੇਸ਼ਾਂ ਆਪਣੇ ਅੰਦਰ ਵਸਾਈ ਰੱਖਿਆ ਜਾਂਦਾ ਸੀ।

ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਇਸ ਅਸਥਾਨ ਤੋਂ ਕਿਸੇ ਨੂੰ ਆਪਣਾ ਜਾਂ ਪਰਾਇਆ ਨਹੀਂ ਸੀ ਸਮਝਿਆ ਜਾਂਦਾ ਸਗੋਂ

'ਸਭੇ ਸਾਝੀਵਾਲ ਸਦਾਇਨਿ
ਤੂੰ ਕਿਸੈ ਨ ਦਿਸਹਿ ਬਾਹਰਾ ਜੀਉ'

*ਅੰਗ 97*

ਦੇ ਸੁਨਹਿਰੀ ਸਿਧਾਂਤ ਮੁਤਾਬਕ ਆਪਣੇ ਬਿਗਾਨੇ ਦੇ ਪੱਖਪਾਤ ਤੋਂ ਬਿਨਾਂ ਨਿਰਪੱਖ ਫੈਸਲੇ ਹੁੰਦੇ ਸਨ। ਜਿਸ ਦਾ ਉਦਾਹਰਣ ਕਿ ਗੁਰੂ ਹਰਿਰਾਇ ਸਾਹਿਬ ਜੀ ਨੇ ਉਨ੍ਹਾਂ ਦੇ ਪੁੱਤਰ ਰਾਮ ਰਾਏ ਵੱਲੋਂ ਜਦੋਂ ਔਰੰਗਜ਼ੇਬ ਦੇ ਝੂਠੇ ਪ੍ਰਭਾਵ ਨੂੰ ਕਬੂਲ ਕਰਦਿਆਂ ਹੋਇਆਂ ਗੁਰਬਾਣੀ ਦੀ ਇੱਕ ਤੁੱਕ ਦੇ ਇਕ 'ਸ਼ਬਦ' ਨੂੰ ਬਦਲ ਕੇ ਔਰੰਗਜ਼ੇਬ ਨੂੰ ਖੁਸ਼ ਕਰਨ ਦਾ ਯਤਨ ਕੀਤਾ ਤਾਂ ਗੁਰੂ ਹਰਿਰਾਏ ਸਾਹਿਬ ਨੇ ਤੁਰੰਤ ਉਸ ਨੂੰ ਸਿੱਖੀ ਤੋਂ ਖਾਰਜ ਕਰਕੇ ਕਹਿ ਦਿੱਤਾ ਸੀ ਕਿ ਤੂੰ ਸਾਡੇ ਮੱਥੇ ਭੀ ਨਹੀਂ ਲੱਗਣਾ। ਜਿਸ ਨੂੰ ਬਾਅਦ ਵਿੱਚ ਆਪਣੀ ਭੁੱਲ ਬਖਸ਼ਾਉਣ ਦੇ ਦਸਮੇਸ਼ ਜੀ ਨੇ ਵਾਪਸ ਸਿੱਖੀ ਵਿੱਚ ਸ਼ਾਮਲ ਕੀਤਾ ਸੀ। ਇਥੇ ਇਸੇ ਸੁਨਹਿਰੀ ਸਿਧਾਂਤ ਦਾ ਇਕ ਹੋਰ ਉਦਾਹਰਣ ਗੁਰੂ ਅਰਜਨ ਸਾਹਿਬ ਦੇ ਸਮੇਂ ਦਾ ਹੈ ਜਦੋਂ ਭਾਈ ਸੱਤਾ ਤੇ ਬਲਵੰਡ ਨੇ ਗੁਰੂ ਘਰ ਵਿੱਚ ਕੀਰਤਨ

ਕਰਨਾ ਬੰਦ ਕਰਕੇ ਬਾਬੇ ਨਾਨਕ ਬਾਰੇ ਹੀ ਬੁਰਾ ਭਲਾ ਬੋਲਣਾ ਸ਼ੁਰੂ ਕਰ ਦਿੱਤਾ ਤਾਂ ਉਨ੍ਹਾਂ ਨੂੰ ਸਿੱਖੀ ਵਿਚੋਂ ਖਾਰਜ਼ ਕਰ ਦਿੱਤਾ ਗਿਆ ਸੀ ਜਿਨ੍ਹਾਂ ਨੂੰ ਬਾਦ ਵਿੱਚ ਆਪਣੀ ਗਲਤੀ ਸਵੀਕਾਰਨ ਤੇ ਭਾਈ ਲੱਧਾ ਪਰਉਪਕਾਰੀ ਦੇ ਯਤਨਾਂ ਸਦਕਾ ਵਾਪਸ ਸਿੱਖੀ ਵਿੱਚ ਸ਼ਾਮਲ ਕਰ ਲਿਆ ਗਿਆ ਸੀ। ਇਸ ਤੋਂ ਬਾਅਦ ਭੀ ਇਸ ਸਥਾਨ ਤੋਂ ਕਾਫੀ ਸਮੇਂ ਤੱਕ ਨਿਰਪੱਖ ਅਤੇ ਨਿਰਵਿਵਾਦ ਫੈਸਲੇ ਹੁੰਦੇ ਰਹੇ ਹਨ। ਤਾਂ ਇਹ ਸੀ ਇਸ ਸੰਸਥਾ ਦਾ ਸੁਨਹਿਰੀ ਅਤੇ ਨਿਰਵਿਵਾਦ ਸਮਾਂ।

ਫਿਰ ਸਮੇਂ ਨੇ ਪਲਟਾ ਖਾਧਾ ਅਤੇ ਇਸ ਅਸਥਾਨ ਤੋਂ ਉਹ ਫੈਸਲੇ ਭੀ ਆਏ ਜਿਨ੍ਹਾਂ ਤੋਂ ਨਿਰਪੱਖਤਾ ਦੀ ਝਲਕ ਨਜ਼ਰ ਨਹੀਂ ਸੀ ਆਉਂਦੀ ਅਤੇ ਵਾਦ ਵਿਵਾਦ ਦਾ ਵਿਸ਼ਾ ਬਣੇ । ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ, ਸਿੰਘ ਸਭਾ ਸਭਾ ਲਾਹੌਰ ਦੇ ਮੋਢੀ ਸਨ ਜਿਨ੍ਹਾਂ ਦੀ ਸਿੱਖੀ ਪ੍ਰਤੀ ਅਥਾਹ ਸ਼ਰਧਾ ਦਾ ਮੁੱਲ ਪਾਉਣ ਦੀ ਬਜਾਏ ਪਹਿਲਾਂ ਪ੍ਰੋ: ਗੁਰਮੁਖ ਸਿੰਘ ਬਾਰੇ ਜਾਰੀ ਕੀਤੇ ਗਏ ਹੁਕਮਨਾਮੇ ਇਸ ਗੱਲ ਦਾ ਢੁਕਵਾਂ ਉਦਾਹਰਣ ਹਨ। ਜਿਸ ਤਹਿਤ 24 ਮਾਰਚ 1887 ਉਨ੍ਹਾਂ ਇਤਿਹਾਸ ਵਿੱਚ ਪਹਿਲੀ ਵਾਰ ਪੰਥ ਵਿਚੋਂ ਛੇਕਿਆ ਗਿਆ ਸੀ। ਗਿਆਨੀ ਦਿੱਤ ਸਿੰਘ ਜੀ ਤੇ ਮੁਕਦਮਾ ਇਸ ਕਰਕੇ ਚਲਾਇਆ ਗਿਆ ਸੀ ਕਿਉਂ ਉਹਨਾਂ ਨੇ ਛੇਕਣ ਵਾਲੀ ਜੁੰਡਲੀ 'ਤੇ 'ਸਵਪਨ ਨਾਟਕ' ਰਾਹੀਂ ਵਿਅੰਗ ਕਸੇ ਸਨ ਤੇ ਗਿਆਨੀ ਜੀ ਨੂੰ 51 ਰੁ: ਜੁਰਮਾਨਾ ਵੀ ਹੋਇਆ ਸੀ ਪਰ ਉਪਰਲੀ ਅਦਾਲਤ ਨੇ ਬਾਅਦ ਵਿੱਚ ਇਹ ਰੱਦ ਕਰਕੇ ਸਾਫ ਬਰੀ ਕਰ ਦਿੱਤਾ ਸੀ । ਇਸ ਵਿਸ਼ੇ ਬਾਰੇ ਬੜੀ ਦਿਲਚਸਪ ਗੱਲ ਇਹ ਭੀ ਹੈ ਕਿ ਤਕਰੀਬਨ ਸੌ ਸਾਲ ਬਾਅਦ 1995 ਵਿੱਚ ਸਿੱਖ ਪੰਥ ਦੇ ਨੁਮਾਂਇੰਦਿਆਂ ਨੇ ਉਸ ਸਮੇਂ ਹੋਈ ਇਸ ਗਲਤੀ ਨੂੰ ਸੁਧਾਰਦਿਆਂ ਹੋਇਆਂ ਇਹ ਹੁਕਮਨਾਮਾ ਵਾਪਸ ਲਿਆ ਗਿਆ ਸੀ। ਪਰ ਦੁੱਖ ਦੀ ਗੱਲ ਤਾਂ ਇਹ ਹੈ ਕਿ ਇਸ ਤੋਂ ਬਾਅਦ ਵਿੱਚ ਭੀ ਕੋਈ ਸੁਧਾਰ ਹੋਣ ਦੀ ਬਜਾਏ ਸੰਸਥਾ ਦਾ ਵਕਾਰ ਦਿਨੋ ਦਿਨ ਪਤਨ ਵੱਲ ਹੀ ਵਧਦਾ ਗਿਆ ਅਤੇ ਇਥੋਂ ਜਾਰੀ ਹੋਇਆ ਹਰ ਹੁਕਮਨਾਮਾ ਵਾਦ ਵਿਵਾਦ ਦਾ ਵਿਸ਼ਾ ਹੀ ਨਹੀਂ ਬਣਿਆ ਸਗੋਂ ਇਨ੍ਹਾਂ ਹੁਕਮਨਾਮਿਆਂ ਵਿਚੋਂ ਨਿਰਪੱਖਤਾ ਵਾਲੀ ਵੰਨਗੀ ਤਾਂ ਬਿਲਕੁਲ ਅਲੋਪ ਹੀ ਹੋ ਗਈ ਜਾਪਦੀ ਹੈ।

ਕੇਵਲ ਪਿਛਲੇ ਤੀਹ ਪੈਂਤੀ ਕੁ ਸਾਲਾਂ ਵਿੱਚ ਵਾਪਰੀਆਂ ਘਟਨਾਵਾਂ ਵੱਲ ਝਾਤੀ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਇਸ ਅਸਥਾਨ ਦੀ ਇੱਕ ਸਿਆਸੀ ਪਾਰਟੀ ਵੱਲੋਂ ਜੋ ਵੈਸੇ ਆਪਣੇ ਆਪ ਨੂੰ ਪੰਥਕ ਕਹਾਉਂਦੀ ਹੈ ਪਰ ਦੋ ਸੰਵਿਧਾਨ ਬਣਾ ਕੇ ਧਰਮ ਨਿਰਪੱਖਤਾ ਦਾ ਮਖੌਟਾ ਭੀ ਪਾਈ ਰੱਖਦੀ ਹੈ ਅਤੇ ਪੰਥਕ ਹੋਣ ਦਾ ਦਾਅਵਾ ਵੀ ਕਰਦੀ ਰਹਿੰਦੀ ਹੈ ਜਿਵੇਂ "ਹਾਥੀ ਦੇ ਦਾਂਤ ਖਾਨੇ ਕੇ ਔਰ ਦਿਖਾਨੇ ਕੇ ਔਰ" ਵਾਲੀ ਕਹਾਵਤ ਇਨ੍ਹਾਂ ਤੇ ਖੂਬ ਢੁੱਕਦੀ ਹੈ। ਇਸ ਪਾਰਟੀ ਨੇ ਆਪਣੇ ਸਿਆਸੀ ਮੁਫਾਦਾਂ ਦੀ ਪੂਰਤੀ ਵਾਸਤੇ ਜਿਤਨੀ ਢਾਹ ਇਸ ਸੰਸਥਾ ਦੇ ਸ਼ਾਨਾਂਮੱਤੇ ਇਤਿਹਾਸ ਨੂੰ ਲਗਾਈ ਹੈ ਉਸ ਦੀ ਮਿਸਾਲ ਸ਼ਾਇਦ ਦੁਨੀਆਂ ਦੇ ਇਤਿਹਾਸ ਵਿੱਚ ਨਹੀਂ ਮਿਲ ਸਕਦੀ। ਇਸ ਦੌਰ ਦੀ ਗੱਲ ਪ੍ਰੋ. ਦਰਸ਼ਨ ਸਿੰਘ ਤੋਂ ਸ਼ੁਰੂ ਹੁੰਦੀ ਹੈ ਜਿਸ ਦਾ ਕਸੂਰ ਸਿਰਫ ਇਤਨਾਂ ਹੀ ਸੀ ਕਿ ਉਸ ਨੇ ਦੋ ਧਿਰਾਂ ਨੂੰ ਆਪਸ ਵਿੱਚ ਲੜਾਈ ਕਰਨ ਤੋਂ ਰੋਕਿਆ ਸੀ। ਜਥੇਦਾਰ ਭਾਈ ਮਨਜੀਤ ਸਿੰਘ ਨੂੰ ਤਾਂ ਬਾਥਰੂਮ ਵਿੱਚ ਆਪਣੇ ਆਪ ਨੂੰ ਬੰਦ ਕਰਕੇ ਜਾਨ ਬਚਾਉਣੀ ਪਈ ਸੀ। ਭਾਈ ਰਣਜੀਤ ਸਿੰਘ ਦਾ ਸਮਾਂ ਭੀ ਸਭ ਨੂੰ ਯਾਦ ਹੈ ਜਦੋਂ ਖਾਲਸਾ ਸਥਾਪਨਾ ਦਾ 300 ਸਾਲਾ ਦਿਹਾੜਾ ਮਨਾਉਣ ਤੋਂ ਕੁਝ ਸਮਾਂ ਪਹਿਲਾਂ ਉਨ੍ਹਾਂ ਨੇ ਪੰਥਕ ਗੁੱਟਾ ਨੂੰ ਨਿੱਜੀ ਲੜਾਈ ਕੁਝ ਦਿਨਾਂ ਵਾਸਤੇ ਬੰਦ ਕਰਨ ਦਾ ਹੁਕਮਨਾਮਾ ਸੁਣਾਇਆ ਤਾਂ ਰਾਤੋ ਰਾਤ ਭਾਈ ਰਣਜੀਤ ਸਿੰਘ ਨੂੰ ਗੱਦੀ ਤੋਂ ਹੀ ਲਾਹ ਦਿੱਤਾ। ਇਸ ਤੋਂ ਬਾਅਦ ਇਸ ਸੰਸਥਾ ਨੂੰ ਅਜਿਹੇ ਨਾਕਾਬਲ ਸਖਸ਼ਾਂ ਦੇ ਅਧੀਨ ਰੱਖਿਆ ਜਾ ਰਿਹਾ ਹੈ ਜੋ ਨਾ ਕੇਵਲ ਜੀ ਹਜ਼ੂਰੀਏ ਹੀ ਹੁੰਦੇ ਹਨ ਸਗੋਂ ਆਪਣੇ ਆਕਾ ਦੇ ਹਰ ਨਾਜਾਇਜ ਅਤੇ ਤੁਗਲਕੀ ਫੁਰਮਾਨਾਂ ਰਾਹੀਂ ਸਿੱਖ ਵਿਦਵਾਨਾਂ ਨੂੰ ਆਪਣੀ ਗੱਲ ਕਹਿਣ ਤੋਂ ਵਾਂਝੇ ਰੱਖਿਆ ਜਾਂਦਾ ਹੈ ਅਤੇ ਮਨੁੱਖੀ ਹੱਕਾਂ ਦੀ ਗੱਲ ਕਰਨ ਅਤੇ ਸੱਚ ਬੋਲਣ ਵਾਲਿਆਂ ਨੂੰ ਇਨ੍ਹਾਂ ਨਾਜਾਇਜ ਫੁਰਮਾਨਾਂ ਰਾਹੀਂ ਚੁੱਪ ਕਰਾਉਣ ਦਾ ਕੋਝਾ ਯਤਨ ਕੀਤਾ ਜਾਂਦਾ ਹੈ: ਭਾਈ ਗੁਰਬਖਸ਼ ਸਿੰਘ ਕਾਲਾ ਅਫਗਾਨਾ, ਰੋਜ਼ਾਨਾ ਸਪੋਕਸਮੈਨ ਦੇ ਮੁੱਖ ਸੰਪਾਦਕ ਸ. ਜੋਗਿੰਦਰ ਸਿੰਘ, ਡਾ. ਹਰਜਿੰਦਰ ਸਿੰਘ ਦਿਲਗੀਰ, ਭਾਈ ਇੰਦਰ ਸਿੰਘ ਘੱਗਾ ਆਦਿ ਇਹ ਇਕ ਲੰਮੀ ਸੂਚੀ ਹੈ। 2015 ਦੀਆਂ ਗੁਰੂ ਗ੍ਰੰਥ ਸਾਹਿਬ ਦੀ ਬੇ

ਅਦਬੀ ਦੀਆਂ ਘਟਨਾਵਾਂ ਅਤੇ ਇਸ ਨਾਲ ਜੁੜੇ ਸਾਰੇ ਪਹਿਲੂਆਂ ਨੇ ਤਾਂ ਸਮਤੋ ਸਿੱਖ ਪੰਥ ਵਿੱਚ ਹਨੇਰਗਰਦੀ ਵਾਲਾ ਆਲਮ ਪੈਦਾ ਕਰ ਦਿੱਤਾ। ਸੌਦਾ ਸਾਧ ਵਰਗੇ ਬਲਾਤਕਾਰੀਆਂ ਨੂੰ ਪਹਿਲੋਂ 2007 ਵਿੱਚ ਛੇਕਣਾ ਫਿਰ ਇਹ ਹੁਕਮਨਾਮਾਂ 2015 ਵਿੱਚ ਵਾਪਸ ਲੈਣਾ ਪਰ ਸਿੱਖਾਂ ਦੇ ਵਿਰੋਧ ਮਗਰੋਂ ਫਿਰ ਉਸ ਹੁਕਮਨਾਮੇ ਨੂੰ ਭੀ ਵਾਪਸ ਲੈਣਾ ਇੱਕ ਤਰ੍ਹਾਂ ਨਾਲ ਇਸ ਸੰਸਥਾ ਨੂੰ ਹਾਸੋਹਣਾ ਹੀ ਬਣਾ ਕੇ ਰੱਖ ਦਿੱਤਾ। ਅਸੀਂ ਜਾਣਦੇ ਹਾਂ ਕਿ ਕਾਲਾ ਅਫਗਾਨਾ ਅਤੇ ਸ. ਜੋਗਿੰਦਰ ਸਿੰਘ ਨੂੰ ਛੇਕਣ ਵਾਲੇ ਵਿਦਾਂਤੀ ਦਾ ਆਪਣਾ ਹਸ਼ਰ ਇਨ੍ਹਾਂ ਨੇ ਕੀ ਕੀਤਾ ?

ਅਕਾਲ ਤਖਤ ਦਾ ਜਥੇਦਾਰ ਕਿਹੋ ਜਿਹਾ ਹੋਵੇ ! ਜਾਨਣ ਲਈ ਡੂੰਘ ਵਿਚਾਰ ਕਰੀਏ।

ਜਥੇਦਾਰ ਸਾਹਿਬਾਨ ਜੀਓ ! ਕੀ ਤੁਸੀਂ 'ਵਾਹਿਗੁਰੂ' ਜੀ ਦੀ ਜਾਣਕਾਰੀ ਰੱਖਦੇ ਹੋ? ਖੰਡਾਂ, ਬ੍ਰਹਿਮੰਡਾਂ ਅਤੇ ਸਮੂਹ ਜੀਵਾਂ ਦਾ ਸਿਰਜਕ, ਇਕੋ ਇਕ ਅਥਾਹ, ਅਗਮ, ਅਗਾਧ, ਅਗੋਚਰ ਅਪਰੰਪਾਰ, ਅੰਦ੍ਰਿਸ਼ਟ ਨਿਰੰਕਾਰ ਦਾ ਨਾਮ ਵਾਹਿਗੁਰੂ ਹੈ ਜੋ ਸਮੁੱਚੇ ਬ੍ਰਹਿਮੰਡ ਵਿੱਚ ਵਿਧਮਾਨ ਹੈ ਸਭ ਦੇ ਅੰਦਰ ਅਤੇ ਬਾਹਰ ਹਰ ਜਗ੍ਹਾ ਹੈ। ਇਹ ਵਿਸਮਾਦੀ ਤਾਕਤ (ਹਸਤੀ) ਸੰਸਾਰ ਭਰ ਦੇ ਸਮੂੰਹ ਜੀਵਾਂ ਦੀ ਸਿਰਜਕ, ਪਾਲਕ, ਅਤੇ ਸੰਘਾਰਕ ਇਕੋ ਇਕ ਸੁਪਰੀਮ ਪਾਵਰ ਹੈ। ਇਹ ਸਰਬਸ਼ਕਤੀ ਮਾਨ ਪਾਵਰ ਨਿਰਭਉ (ਅਜ਼ਾਦ) ਹੈ ਨਿਰਵੈਰ ਹੈ। ਇਹ ਕਿਸੇ ਦੀ ਗੁਲਾਮ ਨਹੀਂ। ਸਿੱਖ ਪੰਥ ਨੂੰ ਵਿਰਸੇ ਵਿੱਚ ਮਿਲਿਆ, ਅਤਿ ਅਮੋਲਕ, ਵਿਲੱਖਣ, ਖਜਾਨਾ 'ਅੰਮ੍ਰਿਤਬਾਣੀ', ਸ੍ਰੀ ਗੁਰੂ ਗ੍ਰੰਥ ਸਾਹਿਬ ਉਸ ਵਾਹਿਦ ਅਕਾਲ ਪੁਰਖ "ਵਾਹਿਗੁਰੂ" ਜੀ ਦੀ ਸਿਫਤਸਲਾਹ ਅਤੇ ਜਾਣਕਾਰੀ ਦੇਣ ਵਾਸਤੇ ਸਾਡੇ ਕੋਲ ਮੌਜੂਦ ਹੈ। ਜੋ ਸਮੁੱਚੀ ਮਨੁੱਖਤਾ ਨੂੰ ਸੇਧ ਦਿੰਦਾ ਹੈ ਕਿ ਅਕਾਲਪੁਰਖ ਨਿਰਭਉ ਹੈ। ਫਿਰ ਸਵਾਲ ਇਹ ਪੈਦਾ ਹੁੰਦਾ ਹੈ ਕਿ ਜੇਕਰ ਅਕਾਲ ਪੁਰਖ ਨਿਰਭਉ ਹੈ ਤਾਂ 'ਅਕਾਲ ਤਖਤ' ਦਾ ਜਥੇਦਾਰ ਨਿਰਭਉ (ਅਜ਼ਾਦ) ਕਿਉਂ ਨਹੀਂ? ਇਹ ਗੁਲਾਮ ਕਿਉਂ ਹੈ ?

ਅਕਾਲ ਤਖਤ ਦਾ ਜਥੇਦਾਰ ਸਾਰੀ ਦੁਨੀਆਂ ਦੀ ਅਗਵਾਈ ਕਰਨ ਦੇ ਸਮਰੱਥ ਹੋਣਾ ਚਾਹੀਦਾ ਹੈ ਕਿਉਂਕਿ ਇਸ ਕੋਲ 239 ਸਾਲਾਂ ਦੀ ਸਖਤ ਘਾਲਣਾਂ ਨਾਲ ਤਿਆਰ ਕੀਤਾ ਰੱਬੀ ਵਿਧਾਨ ਸ੍ਰੀ "ਗੁਰੂ ਗ੍ਰੰਥ ਸਾਹਿਬ" ਮੌਜੂਦ ਹਨ। ਇਸ ਲਈ ਅਕਾਲ ਤਖਤ ਦਾ ਜਥੇਦਾਰ ਤਾਂ ਵਿਲੱਖਣ ਸ਼ਖਸੀਅਤ ਦਾ ਮਾਲਕ, ਸਦਗੁਣਾਂ ਨਾਲ ਭਰਪੂਰ, ਨਿਰਭਉ, ਨਿਰਵੈਰ ਅਤੇ ਨਿਰਪੱਖ ਹੋਣਾ ਚਾਹੀਦਾ ਹੈ। ਵੇਖੋ ਗੁਰਬਾਣੀ ਦੇ ਫੁਰਮਾਣ:

"ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥
ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥ ਅੰਕ 1088॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥
*ਅੰਕ 1105॥*

ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥ ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ *ਅੰਕ 1412॥*

ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ 33 ਸਵੈਯੇ॥
ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥
ਅਤੇ
ਏਕ ਹੀ ਸਰੂਪ (ਸਿੱਖੀ ਸਰੂਪ) ਸਬੈ ਏਕੈ ਜੋਤ ਜਾਨਬੋ॥
ਅਕਾਲ ਉਸਤਤ॥

ਅਕਾਲ ਤਖਤ ਦਾ ਜਥੇਦਾਰ ਪੱਥਰ ਪੂਜਕਾਂ ਦਾ ਭਾਈਵਾਲ ਨਾ ਹੋਵੇ। ਗੁਰਬਾਣੀ ਦੀ ਕਸਵੱਟੀ ਤੇ ਖਰਾ ਉਤਰਦਾ ਹੋਵੇ। ਇਹ ਕਿਸੇ ਜਗੀਰਦਾਰ ਦੀ ਕਠਪੁਤਲੀ, ਮਿੱਟੀ ਦਾ ਮਾਧੋ, ਮੋਮ ਦੀ ਮੂਰਤੀ ਅਤੇ ਭੇਖੀ ਨਾ ਹੋਵੇ। ਇਹ ਕਥਨੀ ਅਤੇ ਕਰਨੀ ਦਾ ਪੂਰਾ ਸੂਰਾ ਹੋਵੇ। ਅਕਾਲ ਤਖਤ ਦਾ ਜਥੇਦਾਰ ਬਾਬਾ ਦੀਪ ਸਿੰਘ ਵਰਗਾ ਬਲੀ, ਅਕਾਲੀ ਫੂਲਾ ਸਿੰਘ ਵਰਗਾ ਦਲੇਰ, ਬਾਬਾ ਜ਼ੋਰਾਵਰ ਸਿੰਘ ਵਰਗਾ ਦ੍ਰਿੜਤਾ ਵਾਲਾ ਅਤੇ ਬਾਬਾ ਫਤਹਿ ਸਿੰਘ ਵਰਗਾ ਹਿੰਮਤ ਰੱਖਣ ਵਾਲਾ ਹੋਵੇ। ਜੇਕਰ ਉਸ ਵਿੱਚ ਇਹ ਗੁਣ ਨਹੀਂ ਤਾਂ ਅਕਾਲ ਤਖਤ ਦਾ ਜਥੇਦਾਰ ਵੀ ਨਹੀਂ।

ਅਕਾਲ ਤਖਤ ਦੇ ਜਥੇਦਾਰ ਨੂੰ ਇਹ ਜਾਣਕਾਰੀ ਹੋਣੀ ਚਾਹੀਦੀ ਹੈ ਕਿ ਉਹ "ਅਕਾਲ" ਤਖਤ ਦਾ ਜਥੇਦਾਰ ਹੈ ਨਾ ਕਿ ਕਿਸੇ ਸਰਕਾਰੀ ਸਕੂਲ ਦਾ ਪਾਰਟ ਟਾਈਮ ਸਫਾਈ

ਕਰਮਚਾਰੀ ਜਿਹੜਾ ਗੁਰਬਤ ਦਾ ਮਾਰਿਆ ਸਕੂਲ ਲੱਗਣ ਤੋਂ ਪਹਿਲੋਂ ਦੋ ਘੰਟੇ ਆਕੇ ਸਫਾਈ ਕਰਕੇ ਘਰ ਚਲਾ ਗਿਆ ਪਰ ਸਕੂਲ ਦੇ ਮੁਖੀ ਨੂੰ ਫਿਰ ਜਦੋਂ ਕਦੇ ਲੋੜ ਪਈ ਤਾਂ ਘਰੋਂ ਬੁਲਾ ਲਿਆ ਜਿਨ੍ਹਾਂ ਚਿਰ ਜੀ ਕੀਤਾ ਕੰਮ ਕਰਵਾਇਆ ਫਿਰ ਜਦੋਂ ਕਿਤੇ ਇਸ ਨੇ ਕੋਈ ਕੰਮ ਕਰਨ ਵੱਲੋਂ ਆਨਾਕਾਨੀ ਕੀਤੀ ਜਾਂ ਕੋਈ ਹੋਰ ਵਫਾਦਾਰ ਜਾਂ ਪਹੁੰਚ ਵਾਲਾ ਆ ਗਿਆ ਤਾਂ ਉਸੇ ਵੇਲੇ ਇਸ ਵਿਚਾਰੇ ਦਾ ਬਿਸਤਰਾ ਗੋਲ ਹੋ ਜਾਂਦਾ ਹੈ ਅਤੇ ਕਈ ਵਾਰ ਤਾਂ ਪੈਰਾਂ ਵਿੱਚ ਜੁੱਤੀ ਭੀ ਨਹੀਂ ਪਾਉਣ ਦਿੱਤੀ ਜਾਂਦੀ। ਸਾਰਾ ਸਿੱਖ ਜਗਤ ਪਿਛਲੇ ਲੰਮੇ ਸਮੇਂ ਤੋਂ ਇਹੀ ਕੁਝ ਹੁੰਦਾ ਵੇਖਦਾ ਆ ਰਿਹਾ ਹੈ। ਜੀ ਹਜ਼ੂਰੀਏ ਤਾਂ ਭਾਵੇਂ ਕੁਝ ਚਿਰ ਟਿਕੇ ਰਹਿੰਦੇ ਹਨ ਪਰ ਜਿਸ ਦਿਨ ਥੋੜੀ ਜਿਹੀ ਅਣਖ ਵਿਖਾ ਦਿੱਤੀ ਤਾਂ ਇਹ ਰਜਵਾੜਾ ਸ਼ਾਹੀ ਉਸ ਨੂੰ ਪੁਠੇ ਪੈਰੀਂ ਘਰੇ ਤੋਰ ਦਿੰਦੀ ਹੈ।

ਆਓ ਹੁਣ ਵਿਚਾਰ ਕਰੀਏ ਕਿ ਅਕਾਲ ਤਖਤ ਦਾ ਜਥੇਦਾਰ ਜਿਹੋ ਜਿਹਾ ਹੋਵੇ !

ਅਕਾਲ ਤਖਤ ਦਾ ਜਥੇਦਾਰ ਸਮੁਚੇ ਸਿੱਖ ਪੰਥ ਦਾ ਨੁਮਾਇੰਦਾ ਹੋਵੇ, ਉਹ ਸਰਵਪ੍ਰਵਨਿਤ ਹੋਵੇ। ਕੋਈ ਗੈਰ ਜਿੰਮੇਵਾਰ ਮਨੁੱਖ ਅਕਾਲ ਤਖਤ ਦਾ ਜਥੇਦਾਰ ਅਕਾਲ ਪੁਰਖ ਨੂੰ ਪ੍ਰਵਾਨਿਤ ਨਹੀਂ ਉਹ ਕੋਈ ਸਿਰਲੱਥ ਸੂਰਮਾ ਕਥਨੀ ਅਤੇ ਕਰਨੀ ਦਾ ਪੂਰਾ ਨਿਰਪੱਖ ਨਿਰਭੈ ਅਤੇ ਨਿਰਵੈਰ ਹੋਵੇ ਨਾ ਕਿ ਕਿਸੇ ਹਾਕਮ ਦਾ ਗੁਲਾਮ ਜਿਹੜਾ ਉਸ ਦੇ ਕਹਿਣ ਤੇ ਕਿਸੇ ਭੀ ਭਲੇ ਸਿੱਖ ਨੂੰ ਤਨਖਾਹਾਂ ਲਾਣ ਵਾਸਤੇ ਤਲਬ ਕਰਦਾ ਫਿਰੇ।

ਆਓ ਗੁਰ ਦੇ ਫੁਰਮਾਣ ਵੱਲ ਧਿਆਨ ਕਰੀਏ ਤਾਂ ਸਾਰੀ ਗੱਲ ਸਮਝ ਆ ਜਾਵੇਗੀ।

**"ਸੇ ਦਾੜੀਆ ਸਚੀਆ ਜਿ ਗੁਰ ਚਰਨੀ ਲਗੰਨਿ੍॥**
**ਅਨਦਿਨੁ ਸੇਵਨਿ ਗੁਰ ਆਪਣਾ ਅਨਦਿਨੁ ਅਨਦਿ ਰਹੰਨਿ੍॥**
**ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ੍॥**
**ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ॥**
**ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਹਿ ਸਮਾਹਿ॥**
**ਸਚੀ ਰਾਸੀ ਸਚੁ ਧਨੁ ਉਤਮ ਪਦਵੀ ਪਾਹਿ॥1419॥**

—0—

*ਸਫਾ 31 ਦਾ ਬਾਕੀ*

ਵਿਚੋਂ ਉਪਜਿਆ ਸੀ ਬਰਗਾੜੀ ਤੇ ਬਹਿਬਲ ਕਲਾਂ ਕਾਂਡ! ਜਿਸਨੇ ਜਾਗਦੀ ਜ਼ਮੀਰ ਵਾਲੇ ਹਰ ਇਨਸਾਨ ਨੂੰ ਬਿਹਬਲ ਕੀਤਾ ਹੋਇਆ ਹੈ ਕਿਉਂਕਿ ' ਪੋਥੀ ਪਰਮੇਸ਼ਰ ਕਾ ਥਾਨ ਹੈ ' ਅਤੇ 'ਵਾਹੁ ਵਾਹੁ ਬਾਣੀ ਨਿਰੰਕਾਰ ਹੈ'। ਇਸਨੂੰ ਚੋਰੀ ਕਰਕੇ ਗੰਦੀਆਂ ਨਾਲੀਆਂ, ਚੌਰਾਹਿਆਂ ਅਤੇ ਸੜਕਾਂ 'ਤੇ ਰੋਲਣ ਵਾਲੇ ਕੀ ਨਿਰੰਕਾਰ ਦੀ ਸਜ਼ਾ ਤੋਂ ਬਚ ਸਕਣਗੇ? ਇੱਥੇ ਲੋਕ ਵਿਚ, ਹੋਛੇ, ਘਟੀਆ ਤੇ ਬੇਕਾਨੂੰਨੇ ਦਾਅ ਪੇਚ ਵਰਤ ਕੇ ਬਚ ਨਿਕਲਣ ਵਾਲੇ 'ਪ੍ਰਲੋਕ ਦੇ ਡੰਡ' ਤੋਂ ਕਤਈ ਵੀ ਛੁੱਟ ਨਹੀਂ ਸਕਦੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜਿਹੇ ਅਜ਼ੀਮ, ਨਾਯਾਬ, ਅਦੁੱਤੀ, ਬੇਜੋੜ, ਬੇਮਿਸਾਲ, ਅਲੌਕਿਕ, ਸਰਬ ਸਾਂਝੇ, ਸਰਬ ਹਿਤਕਾਰੀ ਅਤੇ ਯੁੱਗੋ ਯੁੱਗ ਅਟੱਲ ਧਾਰਮਿਕ ਗ੍ਰੰਥ ਦੀ ਬੇਅਦਬੀ, ਬੇਹੁਰਮਤੀ ਅਤੇ ਅਣਗੌਲਣਾ ਕਿਸੇ ਵੀ ਵਿਅਕਤੀ ਦਾ ਸਭ ਤੋਂ ਵੱਡਾ ਗੁਨਾਹ ਹੈ ਜਿਸਨੂੰ ਕਤਈ ਵੀ ਮੁਆਫ਼ ਨਹੀਂ ਕੀਤਾ ਜਾ ਸਕਦਾ ਪਰ ਸਾਡੇ ਚਾਪਲੂਸ ਆਗੂ ਚੋਰਾਂ ਯਾਰਾਂ ਨੂੰ ਹੀ ਬਾਦਸ਼ਾਹ ਦਰਵੇਸ਼' ਦੇ ਸੰਬੋਧਨਾਂ ਨਾਲ ਅਸਲ ਬਾਦਸ਼ਾਹ ਦਰਵੇਸ਼ (ਭਾਈ ਨੰਦ ਲਾਲ ਗੋਯਾ ਜੀ ਨੇ ਫ਼ਰਮਾਇਆ ਸੀ: ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ) ਦੇ ਬਰਾਬਰ ਇਹ ਮਤਲਬੀ ਤੇ ਨਖਿੱਧ ਕਿਰਦਾਰ ਵਾਲੇ ਲੋਕ ਮਹਿਸੂਸ ਹੁੰਦੇ ਹਨ। ਵਕਤ ਦੀ ਸਰਕਾਰ ਨਿੱਤ ਨਵੀਨ ਜਾਂਚ ਏਜੰਸੀਆਂ ਦੇ ਗਠਨ ਦੀ ਬਜਾਇ, ਦੋਸੀਆਂ ਤੇ ਅਪਰਾਧੀਆਂ ਨਾਲ ਦੋਸਤਾਨਾ ਮੈਚ ਖੇਡ ਕੇ ਲੋਕਾਂ ਦਾ ਧਿਆਨ ਖਿੰਡਾਉਣ ਤੇ ਭਟਕਾਉਣ ਦੀ ਥਾਂ ਨਿੱਠ ਕੇ ਛੇਤੀ ਤੋਂ ਛੇਤੀ ਨਿਤਾਰਾ ਕਰੇ ਕਿ ਦੋਸ਼ੀ ਧਿਰਾਂ ਦੀਆਂ ਅਦਾਲਤੀ ਪੇਸ਼ੀਆਂ ਮੌਕੇ ਸਰਕਾਰੀ ਵਕੀਲਾਂ ਤੇ ਅਟਾਰਨੀ ਜਨਰਲ ਨੂੰ ਹੀ ਗੈਰ ਹਾਜ਼ਰ ਕਰਵਾ ਕੇ ਐਕਸ ਪਾਰਟੀ ਫੈਸਲੇ ਕਰਵਾਏ। ਇਤਿਹਾਸ ਅਜਿਹੇ ਹਾਕਮਾਂ ਦਾ ਮੂੰਹ ਕਾਲਾ ਕਰੇਗਾ ਤੇ ਰੱਬੀ ਦਰਗਾਹ ਵਿਚਲਾ ਹਸ਼ਰ ਆਪਾਂ ਤਸੱਵਰ ਕਰ ਸਕਦੇ ਹਾਂ। ਬਿਨਾਂ ਸ਼ੱਕ, ਸੁਪਰੀਮ ਕੋਰਟ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜਾਹਰਾ ਜ਼ਹੂਰ ਗੁਰੂ ਸਵੀਕਾਰਦੀ ਹੈ। ਫਿਰ ਅਸੀਂ ਹੀ ਕਿਉਂ ਇਨਕਾਰੀ ਹਾਂ?

—0—

# ਇਮਾਨਦਾਰੀ ਦੀ ਲੋ

*ਲਾਲ ਸਿੰਘ ਲਾਲੀ*
*9914610083*

ਸਾਨੂੰ ਕਿਸੇ ਦੇ ਕਹੇ ਤੇ ਕਿਸੇ ਵਿਅਕਤੀ ਪ੍ਰਤੀ ਚੰਗੀ ਮਾੜੀ ਸੋਚ ਸਮਝ ਵਰਤਕੇ ਹੀ ਮਨ ਵਿੱਚ ਧਾਰਨ ਕਰਨੀ ਚਾਹੀਦੀ ਹੈ, ਨਾ ਕਿ ਸੁਣੀ ਸੁਣਾਈ ਗੱਲ ਤੇ ਯਕੀਨ ਕਰਨਾ ਚਾਹੀਦਾ ਹੈ। ਕੰਨਾ ਦਾ ਕੱਚਾ ਤੇ ਲਾਈਲੱਗ ਹੋਣਾ ਇੱਕ ਲਾ-ਇਲਾਜ ਬਿਮਾਰੀ ਹੈ।

ਗੱਲ 1975 ਦੀ ਹੈ ਮੇਰੀ ਬਦਲੀ ਸੰਗਰੂਰ ਤੋਂ ਪਟਿਆਲਾ ਵਿਖੇ ਹੋ ਗਈ। ਮੇਰੇ ਡਿਊਟੀ ਤੇ ਹਾਜ਼ਰ ਹੋਣ ਤੋਂ ਪਹਿਲਾਂ ਮੇਰਾ ਇੱਕ ਸਾਥੀ ਕਰਮਚਾਰੀ ਜਿਸ ਦੀ ਮੈਂ (ਗਲਤ ਗੱਲ ਨਹੀਂ ਮੰਨਦਾ ਸੀ) ਦਫਤਰ ਦੇ ਇੰਚਾਰਜ ਅਫਸਰ ਦੇ ਕੰਨ ਵਿੱਚ ਫੂਕ ਮਾਰ ਆਇਆ ਕਿ ਤੁਹਾਡੇ ਕੋਲ ਜੋ "ਲਾਲੀ" ਨਾਂ ਦਾ ਕਰਮਚਾਰੀ ਆ ਰਿਹਾ ਹੈ ਚੋਟੀ ਦਾ ਲਾਪ੍ਰਵਾਹ ਹੈ ਤੇ ਆਪਦੇ ਸੀਨੀਅਰ ਦਾ ਕਹਿਣਾ ਨਹੀਂ ਮੰਨਦਾ। ਮੌਕੇ ਦੇ ਅਫਸਰ ਸ੍ਰੀ ਆਰ.ਪੀ. ਸ਼ਰਮਾ ਜੀ ਉਸ ਦੀਆਂ ਗੱਲਾਂ ਦੇ ਜ਼ਾਲ ਵਿੱਚ ਫੱਸ ਗਏ ਤੇ ਪਹਿਲੇ ਦਿਨ ਹੀ ਉਨ੍ਹਾਂ ਮੇਰੀ ਲਾ-ਪਾ ਕਰ ਮਾਰੀ, ਮੈਂ ਹੈਰਾਨ ਪ੍ਰੇਸ਼ਾਨ ਹੋਇਆ ਕਿ ਮੈਂ ਤਾਂ ਅੱਜ ਹੀ ਡਿਊਟੀ ਤੇ ਹਾਜ਼ਰ ਹੋਇਆ ਇਹ ਕੀ ਭਾਣਾ ਵਰਤ ਗਿਆ।

ਜੋ ਮੈਨੂੰ ਡਿਊਟੀ ਦਿੱਤੀ ਗਈ ਮੈਂ ਤਨ-ਮਨ ਨਾਲ ਨਿਭਾਈ ਕੋਈ ਸ਼ਿਕਾਇਤ ਦਾ ਮੌਕਾ ਨਾ ਦਿੱਤਾ ਤਾਂ ਸ਼ਰਮਾ ਜੀ ਨੇ ਸੋਚਿਆ ਕਿ ਜਿਸ ਤਰ੍ਹਾਂ ਦੀ ਇਸ ਕਰਮਚਾਰੀ ਬਾਰੇ ਮੈਨੂੰ ਸੂਚਨਾ ਮਿਲੀ ਸੀ ਉਸ ਵਿੱਚ ਤਾਂ ਉੱਕਾ ਹੀ ਸਚਾਈ ਨਹੀਂ ਹੈ।

ਅਖੀਰ ਸਲਾਨਾ ਬਦਲੀਆਂ ਦਾ ਸਮਾਂ ਆ ਗਿਆ। ਮੈਂ ਸ਼ਰਮਾ ਜੀ ਤੋਂ ਡਰਦੇ ਮਾਰੇ ਬਦਲੀ ਲਈ ਅਰਜ਼ੀ ਦੇ ਦਿੱਤੀ। ਸ਼ਰਮਾ ਜੀ ਨੇ ਮੈਨੂੰ ਬੁਲਾਕੇ ਕਿਹਾ ਬੱਚੂ ਜਿਨਾਂ ਚਿਰ ਮੈਂ ਇੱਥੇ ਹਾਂ ਤੇਰੀ ਬਦਲੀ ਮੇਰੇ ਤੋਂ ਪੁੱਛੇ ਬਗੈਰ ਕਿਤੇ ਵੀ ਨਹੀਂ ਹੋ ਸਕਦੀ। ਮੈਨੂੰ ਇਹ ਦੱਸ ਤੈਨੂੰ ਇੱਥੇ ਤਕਲੀਫ ਕੀ ਹੈ? ਮੈਂ ਕਿਹਾ "ਤੁਹਾਨੂੰ ਮੇਰੇ ਤੇ ਯਕੀਨ ਨਹੀਂ ਹੈ।" ਕਹਿਣ ਲੱਗੇ ਤੈਨੂੰ ਕੌਣ ਕਹਿੰਦਾ ? ਤਾਂ ਜੋ ਮੇਰੇ ਮਨ ਵਿੱਚ ਡਰ ਸੀ ਖੁੱਲਕੇ ਬਿਆਨ ਕਰ ਦਿੱਤਾ। ਉਹ ਕਹਿਣ ਲੱਗੇ ਮੈਨੂੰ ਤੇਰੇ ਬਾਰੇ ਵਿੱਚ ਕਿਸੇ ਕਰਮਚਾਰੀ ਨੇ ਗਲਤ ਸੂਚਨਾ ਦਿੱਤੀ ਸੀ। ਹੁਣ ਮੈਨੂੰ ਤੇਰੇ ਬਾਰੇ ਕੋਈ ਗਲਤ ਫਹਿਮੀ ਨਹੀਂ ਹੈ। ਮੈਂ ਕਿਹਾ ਤੁਸੀਂ ਉਸ ਦੇ ਕਹਿਣ ਤੇ ਮੇਰੀ ਸਲਾਨਾ ਗੁਪਤ ਰਿਪੋਰਟ ਵੀ ਖਰਾਬ ਕਰ ਦੇਣੀ ਸੀ। ਮੈਨੂੰ ਉਸਦਾ ਨਾ ਵੀ ਪਤਾ ਹੈ ਤੁਸੀਂ ਦੱਸੋ ਭਾਵੇਂ ਨਾ ਦੱਸੋ।

ਉਹ ਕਹਿਣ ਲੱਗੇ ਮੈਂ ਕਿਸੇ ਦਾ ਬੁਰਾ ਨਹੀਂ ਕਰਦਾ ਅੱਤ ਹੋਣ 'ਤੇ ਵੀ ਹਜ਼ਾਰ ਵਾਰ ਸੋਚਦਾ ਹਾਂ। ਮੈਂ ਐਨਾ ਵੀ ਕੰਨਾਂ ਦਾ ਕੱਚਾ ਨਹੀਂ ਹਾਂ। ਮੇਰੀ ਜ਼ਮੀਰ ਨੇ ਮੈਨੂੰ ਇੰਜ ਕਰਨ ਹੀ ਨਹੀਂ ਦੇਣਾ ਸੀ। ਕਿਸੇ ਦੀ ਝੂਠੀ ਤੁੰਹਮਤ ਨੇ ਮੇਰਾ ਕੈਰੀਅਰ ਹੀ ਖਰਾਬ ਕਰਕੇ ਰੱਖ ਦੇਣਾ ਸੀ। ਇਸ ਉਪਰੰਤ ਜਦੋਂ ਵੀ ਕੋਈ ਵੀ ਦਫਤਰੀ ਕੰਮ ਅੜਦਾ ਤਾਂ ਸ਼ਰਮਾ ਜੀ ਕਹਿੰਦੇ 'ਲਾਲੀ' ਆਹ ਅੜਿਆ ਗੱਡਾ ਕੱਢਕੇ ਆ। ਛੁਰਲੀ ਛੱਡਣ ਵਾਲੇ ਨੂੰ ਮੈਂ ਹੁਣ ਵੀ ਘਿਰਨਾ ਕਰਦਾ ਹਾਂ ਤੇ ਕਰਦਾ ਰਹਾਂਗਾ। ਜਿਸਦੀ ਝੂਠੀ ਚੁਗਲੀ ਨੇ ਮੇਰਾ ਸੱਭ-ਕੁੱਝ ਤਬਾਹ ਕਰਕੇ ਰੱਖ ਦੇਣਾ ਸੀ।

ਸ੍ਰੀ ਆਰ.ਪੀ. ਸ਼ਰਮਾ ਜੀ ਵਿਭਾਗ ਦੇ ਇਮਾਨਦਾਰ ਤੇ ਮਿਹਨਤੀ ਅਧਿਕਾਰੀਆਂ ਦੀ ਸੂਚੀ ਵਿੱਚ ਗਿਣੇ ਜਾਂਦੇ ਹਨ। ਉਨ੍ਹਾਂ ਦੀ ਇਮਾਨਦਾਰੀ ਦੇ ਕੁੱਝ ਹੋਰ ਕਿੱਸੇ ਹੇਠਾਂ ਦਰਜ ਕੀਤੇ ਜਾਂਦੇ ਹਨ:

1. ਇੱਕ ਵਾਰ ਇਕ ਉਮੀਦਵਾਰ ਦਫਤਰ ਵਿਖੇ ਦਫਤਰੀ ਕੰਮ ਲਈ ਆਇਆ ਤਾਂ ਉਸ ਦੇ ਦਸ ਰੁਪਏ ਦਫਤਰ ਵਿੱਚ ਗਿਰ ਗਏ, ਸ਼ਰਮਾ ਜੀ ਨੇ ਇਹ ਸੂਚਨਾ ਦਫਤਰ ਦੇ ਨੋਟਿਸ ਬੋਰਡ 'ਤੇ ਲਗਾਈ ਜਿਸ ਦੇ ਰੁਪਏ ਹੋਣ ਇੱਕ ਹਫਤੇ ਦੇ ਅੰਦਰ ਅੰਦਰ ਲੈ ਸਕਦਾ ਹੈ। ਦਿੱਤੇ ਸਮੇਂ ਵਿੱਚ ਜਦ ਕੋਈ ਨਾ ਆਇਆ ਤਾਂ ਉਹ ਰੁਪਏ ਸਰਕਾਰੀ ਖਜ਼ਾਨੇ ਵਿੱਚ ਜਮਾਂ ਕਰਵਾਏ।

2. ਦਫਤਰ ਵਿਖੇ ਇੱਕ ਨਿੰਮ ਦਾ ਦਰਖਤ ਸੀ ਜਿਸ ਤੇ ਸ਼ਹਿਦ ਦਾ ਬਹੁਤ ਵੱਡਾ ਛੱਤਾ ਲੱਗਿਆ ਸੀ। ਸ਼ਹਿਦ ਚੋਣ ਵਾਲਿਆਂ ਨੂੰ ਬੁਲਾਕੇ ਉਨ੍ਹਾਂ ਦਾ ਮਿਹਨਤਾਨਾ ਦੇ ਕੇ ਬਾਕੀ ਦੇ ਪੈਸੇ ਸਰਕਾਰੀ ਖਜ਼ਾਨੇ ਵਿੱਚ ਜਮ੍ਹਾ ਕਰਵਾਏ।

ਹੋਰ ਵੀ ਬਹੁਤ ਸਾਰੀਆਂ ਮਿਸਾਲਾਂ ਹਨ ਉਹ ਹੱਥੀਂ ਕੰਮ ਕਰਨ ਵਿੱਚ ਯਕੀਨ ਰੱਖਦੇ ਹਨ। ਕਿਸੇ ਅਧਿਕਾਰੀ/ਕਰਮਚਾਰੀ ਪਾਸ ਕੰਮ ਵੱਧ ਹੁੰਦਾ ਤਾਂ ਉਸ ਦੀ ਮਦਦ ਕਰਦੇ, ਕੰਮ ਭਾਵੇਂ ਵੱਡਾ ਹੋਵੇ ਜਾਂ ਛੋਟਾ। ਸੱਚਮੁੱਖ ਸ਼ਰਮਾ ਜੀ ਇਮਾਨਦਾਰੀ ਦੀ ਲੋ ਹਨ। ਇਹੋ ਜਿਹੇ ਵਿਅਕਤੀ ਅਧਿਕਾਰੀ ਸਰਕਾਰੀ ਨੌਕਰੀ ਵਿੱਚ ਵਿਰਲੇ ਹੀ ਹੁੰਦੇ ਹਨ।

—0—

ਲੜੀਵਾਰ
ਛੇਵੀਂ ਕਿਸ਼ਤ

## *ਸਿੰਗਾਂ ਵਾਲੇ ਗਧੇ*

# ਸੁਖ ਰਾਮ ਬਨਾਮ ਦੁੱਖ ਰਾਮ

*ਲੇਖਕ: ਪ੍ਰੋ: ਜਸਵੰਤ ਸਿੰਘ ਬੈਲਜੀ*
*9878381474*

'ਦੁਨੀਆਂ ਵਿੱਚ ਦੋ ਤਰ੍ਹਾਂ ਦੇ ਬੰਦੇ ਨੇ।' ਮੇਰਾ ਮਿੱਤਰ ਕਹਿਣ ਲੱਗਾ। 'ਕਿਹੜੇ ਕਿਹੜੇ?'

'ਇਕ ਆਸਤਕ, ਇਕ ਨਾਸਤਕ। ਭਾਵ ਇਕ, ਜੋ ਰੱਬ ਨੂੰ ਮੰਨਦੇ ਹਨ ਤੇ ਦੂਜੇ ਜਿਹੜੇ ਰੱਬ ਦੀ ਹਸਤੀ ਤੋਂ ਮੁਨਕਰ ਹਨ।'

'ਪਰ ਪ੍ਰੋ: ਮੋਹਨ ਸਿੰਘ ਤਾਂ ਲਿਖਦਾ ਹੈ:

ਦੋਂਹ ਧੜਿਆਂ ਵਿੱਚ ਖਲਕਤ ਵੰਡੀ
ਇਕ ਲੋਕਾਂ ਦਾ ਇਕ ਜੋਕਾਂ ਦਾ।
ਦੋਂਹ ਧੜਿਆਂ ਵਿੱਚ ਦੁਨੀਆਂ ਵੰਡੀ
ਇਕ ਮਹਿਲਾਂ ਦਾ ਇਕ ਢੋਕਾਂ ਦਾ।' ਮੈਂ ਆਖਿਆ।

'ਮੇਰਾ ਮਤਲਬ ਅਮੀਰੀ ਗਰੀਬੀ ਦੀ ਦ੍ਰਿਸ਼ਟੀ ਤੋਂ ਨਹੀਂ। ਮੈਂ ਤਾਂ ਫਲਸਫੇ ਦੇ ਤੌਰ ਤੇ ਗੱਲ ਕੀਤੀ ਹੈ ਵਿਸ਼ਵਾਬ ਦੇ ਪੱਖੋਂ।

'ਭਾਈ ਸਾਹਿਬ, ਵਿਸ਼ਵਾਸ਼ ਦੇ ਪੱਖੋਂ ਕੀ ਤੇ ਆਰਥਿਕ ਵਖਰੇਵੇਂ ਦੇ ਪੱਖੋਂ ਕੀ, ਦੁਨੀਆਂ ਬਹੁਰੰਗੀ, ਵੰਨ-ਸੁਵੰਨੀ ਤੇ ਬਹੁ-ਭਾਂਤੀ ਹੈ। ਗੁਰੂ ਨਾਨਕ ਦੇਵ ਜੀ ਲਿਖਦੇ ਹਨ:

ਅਸੰਖ ਮੂਰਖ ਅੰਧ ਘੋਰ।
ਅਸੰਖ ਚੋਰ ਹਰਾਮ ਖੋਰ।
ਅਸੰਖ ਅਮਰ ਕਰ ਜਾਇ ਜੋਰ।
ਅਸੰਖ ਗਲ ਵੱਢ ਹੱਤਿਆ ਕਮਾਹਿ
ਅਸੰਖ ਪਾਪੀ ਪਾਪ ਕਰ ਜਾਹਿ।'

ਅਜਿਹਾ ਭਾਵ ਹੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿੱਚ ਅੰਕਿਤ ਕਰਦੇ ਹਨ:

'ਕਈ ਕੋਟਿ ਹੋਇ ਪੁਜਾਰੀ।
ਕਈ ਕੋਟਿ ਆਚਾਰ ਬਿਉਹਾਰੀ।
ਕਈ ਕੋਟਿ ਰਾਜਸ ਤਾਮਸ ਸਾਤਕ।
ਕਈ ਕੋਟਿ ਮਾਇਆ ਮਹਿ ਚਿੰਤ। ਆਦਿ

ਇਸ ਬਹੁਰੰਗੀ ਤੇ ਵਿਵਿੱਧ ਪ੍ਰਕਾਰ ਦੀ ਰਚਨਾ ਦਾ ਸਰਲੀਕਰਨ ਕਰਕੇ ਅਸੀਂ ਇਹਦੀ ਵਿਆਖਿਆ ਨਹੀਂ ਕਰ ਸਕਦੇ। ਇਸ ਜਟਿਅਲ ਵਰਤਾਰੇ ਦੇ ਪੇਖ ਖੋਲ੍ਹਦਿਆਂ ਤਾਂ ਵੱਡਿਆਂ ਵੱਡਿਆਂ ਦੇ ਆਪਣੇ ਦਿਮਾਗਾਂ ਦੇ ਪੇਚ ਢਿੱਲੇ ਹੋ ਜਾਂਦੇ ਹਨ। ਹੁਣ ਤਾਂ ਆਦਮੀ ਗਿਰਗਿਟ ਤੋਂ ਵੀ ਜ਼ਿਆਦਾ ਰੰਗ ਬਦਲਦੇ ਹਨ।

ਕਹਿੰਦੇ ਨੇ ਕਿ ਇਕ ਵਾਰੀ ਜਦੋਂ ਇਕ ਹਟਵਾਣੀਏ ਦੀ ਮੌਤ ਹੋ ਗਈ ਤਾਂ ਜਮਦੂਤ ਉਹਦੀ ਰੂਹ ਨੂੰ ਅੱਗੇ ਲਾ ਕੇ ਧਰਮਰਾਜ ਦੀ ਕਚਹਿਰੀ ਵਿੱਚ ਲੈ ਗਏ। ਉਹਦੇ ਕਰਮਾਂ ਦਾ ਵਹੀ ਖਾਤਾ ਖੋਲ੍ਹ ਵਾਚ ਕੇ ਧਰਮ ਰਾਜ ਨੇ ਲੰਬੀ ਉਬਾਸੀ ਲੈ ਕੇ ਕਲਮ ਮੂੰਹ ਵਿੱਚ ਪਾ ਲਈ ਤੇ ਨਰਸ਼ਿਮਾ ਰਾਓ ਜੀ ਵਰਗਾ ਮੂੰਹ ਬਣਾ ਕੇ ਸੋਚੀਂ ਪੈ ਗਿਆ। ਭਾਰਤ ਦੀ ਗਿਆਰਵੀਂ ਲਟਕਵੀਂ ਲੋਕ ਸਭਾ (ਸੰਸਦ) ਵਾਂਗ ਉਹਦੇ ਕਰਮਾਂ ਦਾ ਲੇਖਾ ਵੀ ਸਪਸ਼ਟ ਨਹੀਂ ਸੀ। ਉਹਨੂੰ ਨਰਕ ਵਿੱਚ ਧੱਕੇ ਜਾਂ ਸਵਰਗ ਦੇ ਨਜ਼ਾਰੇ ਵਿਖਾਵੇ, ਧਰਮ ਰਾਜ ਫੈਸਲਾ ਨਾ ਕਰ ਸਕਿਆ। ਫੇਰ ਉਸਨੇ ਐਨਕਾਂ ਦੇ ਵਿਚੋਂ ਦੀ ਝਾਕਦੇ ਹੋਏ ਹਟਵਾਣੀਏ ਦੀ ਰੂਹ ਨੂੰ ਸੰਬੋਧਨ ਹੋ ਕੇ ਆਖਿਆ:

'ਤੂੰ ਨਰਕ ਵੀ ਭੋਗਣਾ ਹੈ ਭਾਈ ਤੇ ਸਵਰਗ ਵੀ, ਦੱਸ ਪਹਿਲਾਂ ਤੈਨੂੰ ਕਿਹੜੇ ਪਾਸੇ ਭੇਜੀਏ? ਹਟਵਾਣੀਏ ਨੇ ਹਲਕੀ ਤੇ ਚੋਪੜੀ, ਨੇਤਾ ਗਣਾਂ ਵਾਲੀ ਮੁਸਕਰਾਹਟ ਤੇ ਮਾਸੂਮੀਅਤ ਨਾਲ ਕਿਹਾ-'ਹਜ਼ੂਰ ! ਮੈਂ ਨਰਕ ਸੁਰਗ ਤੋਂ ਕੀ ਲੈਣੈਂ? ਮੈਨੂੰ ਤਾਂ ਮੰਜੀ ਕੁ ਜਿੰਨੀ ਥਾਂ ਵਿੱਚ ਵਿਚਾਲੇ ਜਿਹੇ ਬਖਸ਼ ਦਿਓ ! ਹੱਟੀ ਪਾ ਕੇ ਗੁਜ਼ਰ ਗੁਜ਼ਾਰਾ ਕਰ ਲਵਾਂਗਾ, ਦੋਹਾਂ ਪਾਸਿਆਂ

ਦੀਆਂ ਚੁੰਗਾਂ ਨਾਲ ਚੰਗੀ ਖੱਟੀ ਹੋ ਜਾਇਆ ਕਰੂ।'

ਵਿਵਹਾਰ ਵਜੋਂ ਅਸੀਂ ਸਾਰੇ ਹੀ ਹਟਵਾਣੀਏਂ ਹਾਂ। ਜੇ ਲਾਭ ਨਜ਼ਰ ਆਇਆ ਤਾਂ ਰੱਬ ਰੱਬ ਕਰ ਲਿਆ ਨਹੀਂ ਤੇ ਰੱਬ ਦੀ ਐਸੀ ਤੈਸੀ ਫੇਰਨੋਂ ਵੀ ਕਸਰ ਨਹੀਂ ਛੱਡਦੇ।

'ਇਹ ਤਾਂ ਠੀਕ ਆ, ਪਰ ਫੇਰ ਵੀ ਮੋਟੇ ਤੌਰ ਤੇ ਮੌਜੂਦਾ ਦੌਰ ਦੀ ਦੁਨੀਆਂ ਨੂੰ ਅਸੀਂ ਸੁਖ ਰਾਮਾਂ ਤੇ ਦੁੱਖ ਰਾਮਾਂ ਦੀ ਸ਼ਰੇਣੀ ਵਿੱਚ ਵੰਡ ਸਕਦੇ ਹਾਂ।'

'ਗੱਲ ਤਾਂ ਫੇਰ ਉਹੋ ਲੋਕਾਂ ਤੇ ਜੋਕਾਂ ਵਾਲੀ ਹੋ ਗਈ ਨਾ। ਮੈਨੂੰ ਤੁਹਾਡਾ ਇਸ਼ਾਰਾ ਮਾਨਯੋਗ ਪੰਡਿਤ ਸੁਖ ਰਾਮ ਜੀ ਦੀ ਕਥਾ ਕਹਾਣੀ ਵਾਂਗ ਲਗਦਾ ਹੈ। ਉਹ ਤਾਂ ਵਿਚਾਰੇ ਅੱਜ ਕੱਲ੍ਹ ਇੰਗਲੈਂਡ ਗਏ ਹੋਏ ਹਨ। ਕਹਿੰਦੇ ਹਨ ਕਿ ਸੀ.ਬੀ.ਆਈ. ਵਾਲਿਆਂ ਨੂੰ ਉਹਨਾਂ ਦਾ ਕੋਈ ਥਹੁ ਪਤਾ ਹੀ ਨਹੀਂ ਲੱਗ ਰਿਹਾ ਕਿ ਉਹ ਹੈਣ ਕਿੱਥੇ?

ਏਡੇ ਮਹਾਨ ਵਿਅਕਤੀ ਨੂੰ ਛੇਤੀ ਲੱਭ ਲੈਣਾ ਕਿਹੜਾ ਸੌਖਾ ਹੈ? ਕੋਈ ਹਮਾਤੜ ਵਰਗਾ ਹੁੰਦਾ ਸੀ.ਬੀ.ਆਈ. ਵਾਲਿਆਂ ਇੰਜ ਲਿਆ ਖੜਾ ਕਰਨਾ ਸੀ ਜਿਵੇਂ ਮਾਸਟਰ ਮੁੰਡੇ ਨੂੰ ਉਸ ਦਾ ਕੰਨ ਮਰੋੜ ਕੇ ਉਠਾ ਲੈਂਦਾ ਹੈ। ਵਾਸ਼ਿੰਗਟਨ ਤੇ ਲੰਡਨ ਵਿੱਚ ਫੋਨ ਖੜਕਾ ਕੇ ਭਾਰਤੀ ਦੂਤਾਵਾਸਾਂ ਨੂੰ ਆਖਿਆ ਨੇ ਪਈ ਜਲਦੀ ਲੱਭੋ ਏਸ ਕੋਹਿਨੂਰ ਹੀਰੇ ਨੂੰ ਕਿਤੇ ਹੱਥੋਂ ਹੀ ਨਾ ਨਿਕਲ ਜਾਂਦਾ ਹੋਵੇ। ਵੇਖੋ ਨਾ ਹਨੇਰ ਸਾਈਂ ਦਾ। ਦਿਨ ਦੀਵੀਂ ਉਨ੍ਹਾਂ ਦੀ ਗੈਰਹਾਜ਼ਰੀ ਵਿੱਚ ਉਨ੍ਹਾਂ ਦੀ ਕੁਟੀਆਂ 'ਚੋਂ ਨਾਲੇ ਤਾਂ ਤਿੰਨ ਚਾਰ ਕਰੋੜ ਦੀ ਨਕਦ ਰਕਮ ਬਟੋਰ ਲਈ ਨੇ ਨਾਲੇ ਲੱਖਾਂ ਰੁਪੈ ਦੇ ਹੀਰੇ ਜ਼ੇਵਰ। ਲੱਖਾਂ ਰੁਪੈ ਫਿਕਸਡ ਡੀਪਾਜ਼ਿਟ ਦੇ, ਹੋਰ ਡਾਇਰੀਆਂ ਤੇ ਦਸਤਾਵੇਜ਼ ! ਕੈਦੋ ਦੇ ਹੱਟ ਪਸਾਰੀ ਦੇ ਵਾਂਗ ਜਿਹੜਾ ਹੀਰ ਤੇ ਹੀਰ ਦੀਆਂ ਮਨਚਲੀਆਂ ਮੂੰਹ ਜ਼ੋਰ ਸਹੇਲੀਆਂ ਨੇ ਲੁੱਟ ਲਿਆ ਸੀ।

ਆਰਥਿਕ ਪੱਖੋਂ ਇਕ ਅਤਿ ਕਮਜ਼ੋਰ ਤੇ ਟੁਟੇ ਪਰਿਵਾਰ ਵਿੱਚ ਜਨਮ ਲੈ ਕੇ ਨਗਰ ਪਾਲਿਕਾ ਦੇ ਬਾਬੂ ਦੀ ਪੱਧਰ ਤੋਂ ਜ਼ਿੰਦਗੀ ਸ਼ੁਰੂ ਕਰਕੇ ਉਸਨੇ ਜੋ ਰਾਕਟ ਦੀ ਸਪੀਡ ਨਾਲ ਤਰੱਕੀ ਕੀਤੀ ਹੈ, ਵਿਕਾਸ ਕੀਤਾ ਹੈ ਤਾਂ ਭਲਾ ਲੋਕਾਂ ਦੇ ਢਿੱਡ ਕਿਉਂ ਦੁੱਖਦੇ ਹਨ ? ਸਾਡੀ ਖਿੱਚੜੀ ਸਰਕਾਰ ਇਉਂ ਦੁੱਖੀ ਹੋਈ ਫਿਰਦੀ ਐ ਜਿਵੇਂ ਤਰਨ ਤਾਰਨ ਦੀ ਮੱਸਿਆ ਵਿੱਚ ਕਿਸੇ ਮੁੰਡੇ ਨੇ ਕਿਸੇ ਮੁਟਿਆਰ ਦੇ ਚੂੰਡੀ ਵੱਢ ਲਈ ਹੋਵੇ। ਦੇਸ ਪਰਤਣ ਤੇ ਉਹਦਾ ਤਾਂ ਵਾਜਿਆਂ ਗਾਜਿਆਂ ਤੇ ਹਾਰਾਂ ਨਾਲ ਸੁਆਗਤ ਕੀਤਾ ਜਾਣਾ ਚਾਹੀਦਾ ਹੈ। ਭਾਰਤ ਰਤਨ ਦੇ ਖਿਤਾਬ ਲਈ ਤਾਂ ਉਹ ਪੂਰੀ ਤਰ੍ਹਾਂ ਹੱਕਦਾਰ ਹੈ ਹੀ। ਉਹਦਾ ਪੁੱਤਰ ਜੋ ਹਿਮਾਚਲ ਦਾ ਰਾਜ ਮੰਤਰੀ ਹੈ ਕਦੀ ਲੁੱਕਦਾ ਤੇ ਕਦੀ ਪ੍ਰਗਟ ਹੁੰਦਾ ਹੈ। ਉਹ ਅੱਡ ਪਰੇਸ਼ਾਨ ਹੈ। ਟੈਲੀਕਾਮ ਵਿਭਾਗ ਦੇ ਸੌਦਿਆਂ ਦੀ ਜਾਂਚ ਸ਼ੁਰੂ ਕੀਤੀ ਗਈ ਹੈ। ਖੰਡ ਘੁਟਾਲੇ ਨਾਲ ਵੀ ਉਹਦਾ ਸਬੰਧ ਜੋੜ ਕੇ ਉਹਨੂੰ ਭ੍ਰਿਸ਼ਟਾਚਾਰ ਦੀ ਖੰਡ ਲਗਾਈ ਜਾ ਰਹੀ ਹੈ।'

'ਸੁਖ ਰਾਮ ਦਾ ਪਤਾ ਤਾਂ ਲੱਗ ਗਿਆ ਹੈ। ਉਹ ਲੰਡਨ ਵਿੱਚ ਹਨ ਤੇ ਬੜੇ ਹੀ ਸੁਖ ਆਰਾਮ ਨਾਲ ਹਨ। ਜਦੋਂ ਵੀ ਉਹ ਆਪਣੇ ਇਲਾਜ ਤੇ ਆਰਾਮ ਤੋਂ ਵਿਹਲੇ ਹੋਏ ਤਾਂ ਉਹ ਹੱਸਦੇ ਮੁਸਕਰਾਉਂਦੇ ਭਾਰਤ ਭੂਮੀ ਦੀ ਮਿੱਟੀ ਨੂੰ ਨਮਸਕਾਰ ਕਰਨਗੇ। ਤੇ ਕਹਿਣਗੇ:

'ਬੰਧੂ ਜਨੋ ! ਮੈਂ ਕੋਈ ਧਨ ਚੁੱਕ ਕੇ ਨਾਲ ਤੇ ਨਹੀਂ ਸੀ ਲੈ ਗਿਆ। ਸਭੋ ਕੁੱਝ ਤਾਂ ਏਥੇ ਹੀ ਰਹਿ ਜਾਣੈ। ਪ੍ਰਾਣੀ ਨੇ ਸਭੋ ਕੁੱਝ ਤਾਂ ਏਥੇ ਹੀ ਛੋੜ ਜਾਣੈ। ਮੈਂ ਤਾਂ ਓਸੇ ਰਾਸ਼ਟਰੀ ਕਲਚਰ ਵਿੱਚ ਰੰਗਿਆ ਹੋਇਆ ਹਾਂ। ਜਿਸ ਨੂੰ ਦੇਸ਼ ਦੇ ਮਾਨਯੋਗ ਪ੍ਰਧਾਨ ਮੰਤਰੀਆਂ, ਮੁੱਖ ਮੰਤਰੀਆਂ, ਸਾਬਕਾ ਮੰਤਰੀਆਂ, ਸੰਸਦ ਮੈਂਬਰਾਂ, ਉਚੇ ਅਹੁਦਿਆਂ ਤੇ ਬਿਰਾਜਮਾਨ ਅਫਸਰਸ਼ਾਹਾਂ, ਤਾਂਤਰਿਕਾਂ, ਸੁਆਮੀਆਂ ਤੇ ਹੋਰ ਮਹਾਂਪੁਰਖਾਂ ਨੇ ਬੜੀ ਮਿਹਨਤ ਨਾਲ ਉਸਾਰਿਆ ਹੈ। ਸੁਖ ਰਾਮਾਂ ਦੀ ਪਾਰਟੀ ਦਾ ਮੈਂ ਕੋਈ ਵਾਹਿਦ ਸੁਖ ਰਾਮ ਤਾਂ ਨਹੀਂ ਹਾਂ। ਮੇਰੇ ਵਰਗੇ ਸੁਖ ਰਾਮ ਹੋਰ ਬਥੇਰੇ ਨੇ। ਮੇਰਾ ਨਾਂ ਤਾਂ ਲਾਗਤਬਾਜ਼ੀ ਨਾਲ ਹੀ ਉਛਾਲਿਆ ਜਾ ਰਿਹਾ ਹੈ। ਵਰਨਾ ਸੈਂਕੜੇ ਹਜ਼ਾਰਾਂ ਘਪਲਿਆਂ ਦੀ ਲਿਸਟ ਵਿੱਚ ਮੇਰਾ ਭਲਾ ਕੀ ਯੋਗਦਾਨ ਹੈ ? ਉਂਞ ਵੀ ਭਲਾ ਜੇ ਕੋਈ ਰਾਜਸੀ ਨੇਤਾ 'ਮਿਹਨਤ' ਕਰਕੇ ਆਪਣਾ 'ਵਿਕਾਸ' ਹੀ ਨਹੀਂ ਕਰ ਸਕਦਾ ਤਾਂ ਫੇਰ ਓਸ ਨੇ ਇਹੋ ਜਿਹੀ ਆਜ਼ਾਦੀ ਦਾ ਕੀ ਭਲਾ ਦੁੱਧ ਚੋਣਾ ਏ?

ਰਾਂਝੇ ਨੇ ਬਾਰਾਂ ਵਰ੍ਹੇ ਮੱਝਾਂ ਚਾਰੀਆਂ, ਕਾਹਦੇ ਲਈ ?

ਕੰਨ ਪੜਵਾਏ, ਜੋਗੀ ਬਣਿਆ, ਕਾਹਦੇ ਲਈ? - ਹੀਰ ਲਈ ਨਾ।

ਜਦੋਂ ਬਾਲ ਨਾਥ ਨੇ ਰਾਂਝੇ ਨੂੰ ਰੰਨਾਂ ਤੋਂ ਦੋਰ ਪਰ੍ਹੇ ਰਹਿਣ ਦੀ ਤਲਕੀਨ ਕੀਤੀ ਤਾਂ ਪਤਾ ਰਾਂਝੇ ਮੀਂਏਂ ਦਾ ਕੀ ਜਵਾਬ ਸੀ?

'ਰੰਨਾਂ ਨਾਲੋਂ ਜੋ ਵਰਜਦੇ ਚੇਲਿਆਂ ਨੂੰ ਜੇਹੇ ਗੁਰੂ ਨਾ ਬੰਨ੍ਹ ਕੇ ਚੋਵਣੇ ਨੀਂ।'

ਜਿਹੜੇ ਲੋਕ ਸਿਆਸਤਦਾਨਾਂ ਨੂੰ ਮੱਤਾਂ ਦੇਂਦੇ ਹਨ ਕਿ ਉਹ ਦੂਜਿਆਂ ਨੂੰ ਲੁੱਟ ਕੇ ਆਪਣਾ ਘਰ ਨਾ ਭਰਨ, ਸੌਦਿਆਂ 'ਚੋਂ ਕਮਿਸ਼ਨ ਨਾ ਖਾਣ, ਦੁੱਧ ਧੋਤੇ ਤੇ ਸਾਊ ਪੁੱਤ ਬਣ ਜਾਣ ਉਹ ਦੁੱਖ ਰਾਮਾਂ ਦੀ ਸ਼੍ਰੇਣੀ ਦੇ ਲੋਕ ਹੋ ਸਕਦੇ ਹਨ ਜਾਂ ਈਰਖਾਲੂ। ਦੇਸ਼ ਨੂੰ ਭ੍ਰਿਸ਼ਟਾਚਾਰ ਤੋਂ ਮੁਕਤ ਕਰਕੇ ਸੰਪੂਰਨ ਇਨਕਲਾਬ ਦੇ ਸੁਪਨੇ ਵੇਖਣ ਵਾਲਿਆਂ ਦੀ ਆਸ ਖੁਸਰਿਆਂ ਦੇ ਘਰ ਮੁੰਡਾ ਜੰਮ ਪੈਣ ਵਾਂਗ ਕਦੀ ਪੂਰੀ ਨਹੀਂ ਹੋ ਸਕਦੀ। ਜਿਸ ਦਿਨ ਉਨ੍ਹਾਂ ਦਾ ਦਾਅ ਫੱਬਿਆ ਉਹ ਵੀ ਇਹੀ ਗੁੱਲੀ ਡੰਡਾ ਖੇਡਣਗੇ।"

'ਇਹ ਤਾਂ ਭਾਈ ਸਾਹਿਬ ਦਰੁੱਸਤ ਏ ਏਸ ਹਮਾਮ ਵਿੱਚ ਸਾਰੇ ਹੀ ਨੰਗੇ ਨੇ, ਤੇ ਮਲ੍ਹ ਮਲ੍ਹ ਕੇ ਨਹਾ ਰਹੇ ਨੇ। ਤਾਂ ਵੀ ਕੀ ਮੁਲਖ 'ਚੋਂ ਭ੍ਰਿਸ਼ਟਾਚਾਰ ਦੀਆਂ ਜੜ੍ਹਾਂ ਪੁੱਟੀਆਂ ਨਹੀਂ ਜਾ ਸਕਦੀਆਂ?"

'ਮੈਂ ਕਿਹਾ ਹੈ ਨਾ ਕਿ ਲੋਕਾਈ ਸੁਖ ਰਾਮਾਂ ਤੇ ਦੁੱਖ ਰਾਮਾਂ ਵਿੱਚ ਵੰਡੀ ਹੋਈ ਏ। ਸੁਖ ਰਾਮ ਸੁਖ ਭੋਗੀ ਜਾ ਰਹੇ ਹਨ। ਗਰੀਬ ਨੂੰ ਸਿਰ ਦਰਦ ਹਟਾਉਣ ਲਈ ਚੁਆਨੀ ਦੀ ਗੋਲੀ ਵੀ ਨਸੀਬ ਨਹੀਂ ਤੇ ਏਧਰ ਦੰਦ ਦੁਖੇ ਦਾ ਇਲਾਜ ਵਾਸ਼ਿਗਟਨ ਲੰਡਨ ਤੋਂ ਉਰੇ ਹੁੰਦਾ ਹੀ ਨਹੀਂ। ਕਈ ਕਈ ਹੋਟਲਾਂ, ਹਵੇਲੀਆਂ, ਕੋਠੀਆਂ, ਕਾਰਖਾਨਿਆਂ ਦੇ ਮਾਲਕ, ਇਨਕਮ ਟੈਕਸ ਦੇ ਚੋਰ ਅਪਰਾਧੀ, ਤਾਂਤਰਿਕ ਸੁਆਮੀ ਗੁੱਲਛੱਰੇ ਉਡਾ ਰਹੇ ਹਨ। ਬਾਬੇ ਨਾਨਕ ਨੇ ਕਿਹਾ ਸੀ:

**'ਹੱਕ ਪਰਾਇਆ ਨਾਨਕਾ**
**ਉਸ ਸੂਅਰ ਉਸ ਗਾਇ।'**

ਪਰ ਇਨ੍ਹਾਂ ਦੀ ਫਿਲਾਸਫੀ ਹੋਰ ਹੈ:

**ਰਾਮ ਰਾਮ ਜਪਣਾ ਪਰਾਇਆ ਮਾਲ ਆਪਣਾ**
**ਸੂਅਾਰ ਤੇ ਗਊ ਦੋਵੇਂ ਹੀ ਨਾਲ ਮਜ਼ੇ ਦੇ ਛਕਣਾ।'**

ਸੁਖ ਰਾਮਾਂ ਦਾ ਕੰਮ ਤਾਂ ਸੁਖ ਆਰਾਮ, ਭੋਗ ਵਿਲਾਸ ਦੇ ਸਾਧਨ ਇਕੱਠੇ ਕਰਨਾ ਹੀ ਰਹਿ ਗਿਆ ਹੈ।'

'ਜੇ ਸੁਖ ਰਾਮਾਂ ਨੇ ਇਹੋ ਜਹੀ ਜੀਵਨ ਸ਼ੈਲੀ ਅਪਣਾ ਲਈ ਹੈ ਤਾਂ ਦੁੱਖ ਰਾਮਾਂ ਨੂੰ ਵੀ ਆਪਣੇ ਦੁੱਖ ਦੂਰ ਕਰਨ ਲਈ ਕੋਈ ਨਾ ਕੋਈ ਹੀਲਾ ਚਾਰਾ ਕਰਨਾ ਹੀ ਚਾਹੀਦਾ ਹੈ।'

ਦੁਖ ਰਾਮਾਂ ਨੇ ਆਪਣੀ ਵੱਖਰੀ ਜੀਵਨ ਸ਼ੈਲੀ ਅਪਣਾ ਲਈ ਹੈ। ਉਨ੍ਹਾਂ ਨੂੰ ਵੱਧ ਤੋਂ ਵੱਧ ਮਜ਼ਾ ਦੁੱਖ ਭੋਗ ਕੇ ਹੀ ਆਉਂਦਾ ਹੈ। ਜਿਵੇਂ ਮੱਛੀ ਪਾਣੀ ਵਿੱਚ ਰਹਿ ਕੇ ਹੀ ਖੁਸ਼ ਹੁੰਦੀ ਹੈ ਪਾਣੀ ਤੋਂ ਬਾਹਰ ਕੱਢੋ ਤਾਂ ਤੜਫੜ ਲੱਗਦੀ ਹੈ। ਦੁੱਖ ਰਾਮਾਂ ਨੂੰ ਇਹ ਡਰ ਖਾਈ ਜਾਂਦਾ ਹੈ ਕਿ ਜੇ ਕਿਧਰੇ ਉਨ੍ਹਾਂ ਗਰੀਬੀ ਰੇਖਾ ਨੂੰ ਪਾਰ ਕਰਨ ਦੀ ਕੋਸ਼ਿਸ਼ ਕੀਤੀ ਤਾਂ ਅੰਤ ਸ਼ਾਇਦ ਚੰਗਾ ਨਾ ਹੋਵੇ, ਕਿਉਂਕਿ ਸੀਤਾ ਜੀ ਨੇ ਜਦੋਂ ਰਾਮ ਜੀ ਵੱਲੋਂ ਉਲੀਕੀ ਰੇਖਾ ਤੋਂ ਬਾਹਰ ਪੈਰ ਟਿਕਾਇਆ ਸੀ ਤਾਂ ਉਸੇ ਵੇਲੇ ਰਾਵਣ ਉਹਨੂੰ ਜਬਰਦਸਤੀ ਕੰਧਾਲੇ ਚੜ੍ਹਾ ਕੇ ਉਧਾਲ ਕੇ ਆਪਣੇ ਰਾਹ ਪਿਆ ਸੀ, ਤੇ ਵਿਚਾਰੀ ਸੀਤਾ ਰਾਮ ਜੀ ਦੇ ਵਿਯੋਗ ਵਿੱਚ ਰੋਂਦੀ ਸਿਸਕਦੀ ਤੇ ਹੌਕੇ ਭਰਦੀ ਰਹਿ ਗਈ ਸੀ।

ਹਰ ਦੁੱਖ ਰਾਮ ਨੂੰ ਜਨਮ ਤੋਂ ਹੀ ਇਹ ਗੁੜ੍ਹਤੀ ਦਿੱਤੀ ਜਾਂਦੀ ਹੈ :

ਰੁੱਖੀ ਸੁੱਕੀ ਜਾਇ ਕੇ ਠੰਡਾ ਪਾਣੀ ਪੀ
ਨੋਟ ਲੈ ਤੇ ਵੋਟ ਦੇ, ਨਾ ਤਰਸਾ ਤੂੰ ਜੀਅ।'

'ਪਰ ਜੇ ਭਲਾ ਉਹ ਭ੍ਰਿਸ਼ਟਾਚਾਰੀਆਂ ਦੀ ਕਮਾਈ 'ਚੋਂ ਨੋਟਾਂ ਦੀ ਖੈਰਾਤ ਲੈਣ ਤੋਂ ਇਨਕਾਰੀ ਹੋ ਜਾਣ ਤਾਂ.....'

'ਜੇ,' 'ਜੇ' ਵਾਲਾ ਮਾਮਲਾ ਹੀ ਤਾਂ ਟੇਢੀ ਖੀਰ ਹੈ ਭਾਈ ! ਜੇ 'ਭੂਆ' 'ਚਾਚਾ' ਹੁੰਦੀ ਤਾਂ ਗੱਲ ਨਾ ਬਣ ਜਾਂਦੀ। ਜੇ ਇਸ ਤਰ੍ਹਾਂ ਹੋ ਜਾਏ ਤਾਂ ਨਵੇਂ ਯੁੱਗ ਦਾ ਨਾਦ ਗੂੰਜ ਉੱਠੇ-ਫੇਰ ਦੁੱਖ ਰਾਮਾਂ ਦੇ ਦੁੱਖ ਇਸ ਤਰ੍ਹਾ ਗਾਇਬ ਹੋ ਜਾਣ ਜਿਵੇਂ ਗਧੇ ਦੇ ਸਿਰ ਤੋਂ ਸਿੰਙ।'

—0—

# ਆਧੁਨਿਕ ਦੋਹੇ

ਡਾ. ਹਰਨੇਕ ਸਿੰਘ 'ਕੋਮਲ' ਮਲੋਟ
9317761414

ਚੁੱਕੀ ਫਿਰਦੇ ਲੋਕ ਨੇ, ਝੋਲੀ ਦੇ ਵਿੱਚ ਕੱਚ,
ਕਿਸੇ ਵਿਰਲੇ ਪਾਸ ਹੈ, ਕਵਿਤਾ ਵਰਗਾ ਸੱਚ॥

---

ਦੁਨੀਆਂ ਦੇ ਵਿੱਚ ਦਾਤਿਆਂ, ਦੇਖੇ ਤੇਰੇ ਰੰਗ,
ਭੁੱਜਦਾ ਕਿਤੇ ਕਬਾਬ ਹੈ, ਭੁੱਜਦੀ ਕਿਤੇ ਹੈ ਭੰਗ॥

---

ਕੌਣ ਹੈ ਤੇਰਾ ਆਪਣਾ, ਕੌਣ ਹੈ ਤੇਰੇ ਵੱਲ,
ਸੁਣਦਾ ਏਥੇ ਕੌਣ ਹੈ, ਕੋਮਲ ਤੇਰੀ ਗੱਲ॥

---

ਬਣਨਾ ਰਾਤੋ-ਰਾਤ ਜੇ, ਮਿਹਨਤ ਬਿਨਾਂ ਅਮੀਰ,
ਖਹਿੜਾ ਛੱਡ ਈਮਾਨ ਦਾ, ਗਹਿਣੇ ਰੱਖ ਜ਼ਮੀਰ॥

---

ਮੈਨਿਆਂ ਤਾਜ ਮਹਿਲ ਦੀ, ਜੱਗ 'ਚ ਵੱਖਰੀ ਸ਼ਾਨ,
ਜੀਵੇ ਜੋ ਬਿਨ ਤਾਜ ਤੋਂ, ਉਹ ਹੈ ਕਬਰ ਮਹਾਨ॥

---

ਸਾਵੇ ਪੌਦੇ ਪੁੱਟ ਨਾ, ਖਿੜਦੇ ਫੁੱਲ ਨਾ ਤੋੜ,
ਦੂਸ਼ਿਤ ਵਾਤਾਵਰਨ ਨੂੰ, ਮਹਿਕਾਂ ਹੀ ਹੈ ਲੋੜ॥

---

ਅੰਗ-ਸਾਕ ਨੇ ਮਤਲਬੀ, ਗ਼ੈਰਾਂ ਵਰਗੇ ਮਿੱਤ,
ਕੋਮਲ ਤੇਰੇ ਸ਼ਹਿਰ ਵਿੱਚ, ਹੁਣ-ਨ੍ਹੀ ਲੱਗਦਾ ਚਿੱਤ॥

---

ਜਾਪੇ ਕਿਸੇ ਫ਼ਕੀਰ ਦੀ, ਕੂਕੇ ਪਈ ਰਬਾਬ,
"ਬਚਕੇ ਰਹਿਣਾ ਬਾਹਰ ਹੈ, ਮੌਸਮ ਬੜਾ ਖ਼ਰਾਬ"॥

---

ਉੱਸਲ-ਵੱਟੇ ਲੈਂਦਿਆਂ, ਬੀਤੀ-ਸਾਰੀ ਰਾਤ,
ਅੱਖਾਂ ਮਲਦੀ, ਊਂਘਦੀ ਜਾਗੀ ਹੈ ਪ੍ਰਭਾਤ॥

---

ਬੰਦਾ ਐਨਾ ਗਿਰੂਗਾ, ਨਹੀਂ ਸੀ ਇਹ ਉਮੀਦ,
ਬੰਦਾ ਪਗੜੀ ਵੇਚ ਕੇ, ਰੁਤਬੇ ਲਊ ਖਰੀਦ॥

---

ਫ਼ਾਨੀ ਇਹ ਸਰੀਰ ਹੈ, ਕਾਹਦਾ ਗਰਭ ਗੁਮਾਨ
ਕਹੇ ਫ਼ਰਿਸਤਾ ਮੌਤ ਦਾ, "ਖਾਲੀ ਕਰੋ ਮਕਾਨ"॥

---

ਫੁੱਲ ਕਦੇ ਨੇ ਹੱਸਦੇ, ਜਾਪਣ ਕਦੇ ਉਦਾਸ,
ਪਹਿਨੇ ਮਨ ਦੇ ਰੰਗ ਦਾ, ਮੌਸਮ ਸਦਾ ਲਿਬਾਸ॥

---

ਡੰਗ ਚਲਾਵੇ ਲਾਲਸਾ, ਉਸ ਦਾ ਹੈ ਇਹ ਹਾਲ,
ਵੇਚਣ ਲਈ ਜ਼ਮੀਰ ਉਹ, ਲੱਭਦਾ ਫਿਰੇ ਦਲਾਲ॥

---

ਕੁਰਸੀ ਉਸ ਦਾ ਰੱਬ ਹੈ, ਕੁਰਸੀ ਧਰਮ-ਈਮਾਨ।
ਕੁਰਸੀ ਦੇ ਵਿੱਚ ਬੰਦ ਹੈ, ਨੇਤਾ ਜੀ ਦੀ ਜਾਨ॥

---

ਲੈ ਕੇ ਸਾਵਣ ਆ ਗਿਆ, ਬੱਦਲਾਂ ਦੀ ਬਰਾਤ,
ਜੇ ਨਾ ਝਨ-ਮਨ ਸਰਸਿਆ, ਕਾਹਦੀ ਹੈ ਬਰਸਾਤ॥

---

ਬਰਸੇ ਰਿਮਝਿਮ ਮੇਘਲਾ, ਧਰਤ ਕਰੇ ਇਸਨਾਨ,
ਖਿੜਖਿੜ ਹੱਸੇ ਦਾਮਿਨੀ, ਗਦਗਦ ਹੈ ਅਸਮਾਨ॥

---

ਪਿੰਡ ਦੀ ਸੱਥ ਪਛਾਣਦੀ, ਹਰ ਬੰਦੇ ਦੀ ਤੋਰ,
ਕਿਹੜਾ ਏਥੇ ਸਾਧ ਹੈ, ਕਿਹੜਾ ਏਥੇ ਚੋਰ॥

---

ਦੇਵ-ਵਚਨ ਵੀ ਓਸ ਦੀ, ਕਰ ਨਾ ਸਕਦੇ ਰੀਸ,
ਮਿਲਦੀ ਹੈ ਮਾਂ-ਬਾਪ ਤੋਂ, ਜਿਹੜੀ ਕਦੇ ਅਸੀਸ॥

---

ਮੋਹ ਦਾ ਸਾਗਰ ਬਣ ਗਈ, ਪਿੰਡ ਦੀ ਸਾਰੀ ਸੱਥ,
ਲੱਗੇ ਦੇਣ ਅਸੀਸ ਜਦ, ਪਿੰਡ ਦੇ ਬੁੱਢੇ ਹੱਥ॥

---

ਜਾਪੇ ਓਦੋਂ ਦੇਖ ਕੇ, ਦਰਦ ਨਾ ਵੱਡਾ ਹੋਰ,
ਡੁਸਕਣ ਲੱਗੇ ਬਾਪ ਜਦ, ਧੀ ਦੀ ਡੋਲੀ ਤੋਰ॥

---

*ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਵਿਸ਼ੇਸ਼*

# ਵਿਅੰਗ ਚੌਕੇ



ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ਵੋਟਾਂ ਅਮਨ ਅਮਾਨ ਦੇ ਨਾਲ ਪਈਆਂ❀

ਵੋਟਾਂ ਅਮਨ ਅਮਾਨ ਦੇ ਨਾਲ ਪਈਆਂ,
ਚੋਣ ਅਮਲੇ ਦੀਆਂ ਹੋਈਆਂ ਛੁੱਟੀਆਂ ਜੀ।
ਚਲੀਆਂ ਗੋਲੀਆਂ, ਡਾਂਗਾਂ ਵੀ ਖੜਕੀਆਂ ਨੇ,
ਪੱਗਾਂ ਲੱਥੀਆਂ, ਹੱਡੀਆਂ ਟੁੱਟੀਆਂ ਜੀ।
ਜਾਨ ਗਈ ਕੁੱਝ ਲੋਕਾਂ ਦੀ ਕੀ ਹੋਇਆ ?
ਲੋਕਤੰਤਰ ਦੀਆਂ ਲਗਰਾਂ ਨੇ ਫੁੱਟੀਆਂ ਜੀ।
ਅਗਲੀ ਚੋਣ ਲਈ 'ਕੈਲਵੀ' ਲੱਕ ਬੰਨ੍ਹ ਕੇ,
ਫੌਜਾਂ ਫੇਰ ਤਿਆਰੀ ਵਿੱਚ ਜੁਟੀਆਂ ਜੀ।

----- 0 -----

### ❀ ਜਿਸਦਾ ਰਾਖਾ ਅਕਾਲ ਹੈ ❀

ਰਹਿਣਾ ਓਸ ਮਕਾਨ ਵਿੱਚ ਬੜਾ ਔਖਾ,
ਹੋਵੇ ਜੇਸ ਮਕਾਨ ਦੀ ਛੱਤ ਨੀਵੀਂ।
ਜਿਹੜੇ ਬੰਦੇ ਦਾ ਹੁੰਦਾ ਹੈ ਮਨ ਉੱਚਾ,
ਓਸ ਬੰਦੇ ਦੀ ਹੁੰਦੀ ਹੈ ਮੱਤ ਨੀਵੀਂ।
ਲਬ ਲੋਭ ਹੰਕਾਰ ਵਿੱਚ ਰੁੜ੍ਹੇ ਬੰਦਾ,
ਕਾਮੀ, ਕਰੋਧੀ ਦੀ ਹੁੰਦੀ ਹੈ ਪਤ ਨੀਵੀਂ।
ਰਾਖਾ ਜਿਸਦਾ ਅਕਾਲ ਹੈ ਕੈਲਵੀ ਜੀ !
ਕਦੇ ਹੁੰਦੀ ਨਹੀਂ ਉਹਦੀ ਗਤਿ ਨੀਵੀਂ।

----- 0 -----

### ❀ ਰੈਲੀਆਂ/ਰੇਲੇ ❀

ਦਲ ਰਾਜਸੀ ਬੜੇ ਸਰਗਰਮ ਹੋਏ,
ਡਮਾ ਡਮ ਨੇ ਵੱਜ ਰਹੇ ਢੋਲ ਮੀਆਂ।
ਨਿੱਤਰੇ ਵਿੱਚ ਅਖਾੜੇ ਦੇ ਮਾਰ ਥਾਪੀ,
ਹੁਣ ਹੋਣਗੇ, ਏਹਨਾਂ ਦੇ ਘੋਲ ਮੀਆਂ।
ਕਰਕੇ ਰੈਲੀਆਂ, ਰੇਲੇ ਪੰਜਾਬ ਅੰਦਰ,
ਇੱਕ ਦੂਜੇ ਦੇ ਖੋਹਲਣਗੇ ਪੋਲ ਮੀਆਂ।
ਪੱਲੇ ਜਨਤਾ ਦੇ ਪਊਗੀ ਖੇਹ ਮਿੱਟੀ,
ਦੱਸੂ ਕੈਲਵੀ ਕਲਮ ਨਾਲ ਤੋਲ ਮੀਆਂ।

----- 0 -----

### ❀ ਜੇ ਨਾ ਪੁਲੀਸ ਹੁੰਦੀ ❀

ਖੱਫ਼ਣ ਨਾਲ ਲੱਗੀ ਜੇਕਰ ਜੇਬ ਹੁੰਦੀ,
ਦੂਣੀ ਸੱਜਣਾ ਰਿਸ਼ਵਤ ਦੀ ਫੀਸ ਹੁੰਦੀ।
ਯਾਰ ਫੁੱਲ ਮਾਰੇ ਪੱਥਰ ਜਾਪਦਾ ਏ,
ਜ਼ਖ਼ਮ ਨਾਲੋਂ ਵੱਧ, ਜ਼ਖ਼ਮ ਦੀ ਚੀਸ ਹੁੰਦੀ।
ਜਿੱਤ ਜਾਏ ਇਲੈਕਸ਼ਨ ਉਹ ਹਾਰਦਾ ਨਹੀਂ,
ਜੀਹਨੂੰ 'ਬਾਬਿਆਂ' ਦਿੱਤੀ ਅਸੀਸ ਹੁੰਦੀ।
ਸਾਰੇ ਮੁਲਕ ਵਿੱਚ ਅਮਨ ਤੇ ਚੈਨ ਹੁੰਦਾ,
ਵਰਦੀਧਾਰੀ ਨਾ ਜੇ ਪੁਲੀਸ ਹੁੰਦੀ !

----- 0 -----

### ❀ ਕਿਰਦਾਰ ❀

ਮੇਰੀ ਗੱਲ ਨੂੰ ਲਿਖ ਲੈ ਦਿਲ ਉੱਤੇ,
ਏਥੇ ਕੋਈ ਨਹੀਂ ਕਿਸੇ ਦਾ ਯਾਰ, ਬੇਲੀ !
ਗੌਂ ਗਰਜ਼ ਦੀ ਹਰ ਕੋਈ ਫਸਲ ਬੀਜੇ,
ਲੋਟੂ ਬਣੀ ਹੈ ਹਰ ਸਰਕਾਰ ਬੇਲੀ !
ਜਿਹੜੀ ਸਾਣ ਤੇ ਕਦੇ ਨਾ ਲਾਈ ਹੋਵੇ
ਉਹ ਕੱਟਦੀ ਨਹੀਂ ਤਲਵਾਰ ਬੇਲੀ !
ਮਿਹਨਤ, ਸਿਦਕ, ਵਿਸ਼ਵਾਸ਼ ਨਾਲ ਕੈਲਵੀ ਤੁਰ,
ਉੱਚਾ ਸੁੱਚਾ ਤੂੰ ਰੱਖ, ਕਿਰਦਾਰ, ਬੇਲੀ!

----- 0 -----

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

## ਇਸ ਮਹੀਨੇ ਦੇ ਲੇਖਕ


ਸ. ਹਰੀ ਸਿੰਘ


ਸ. ਸੰਪੂਰਨ ਸਿੰਘ


ਜਥੇਦਾਰ ਮਹਿੰਦਰ ਸਿੰਘ ਖਹਿਰਾ


ਪ੍ਰੋ: ਇੰਦਰ ਸਿੰਘ ਘੱਗਾ


ਡਾ. ਕਰਨੈਲ ਸਿੰਘ ਸੋਮਲ


ਡਾ. ਇੰਦਰਜੀਤ ਸਿੰਘ ਗੋਗੋਆਣੀ


ਗਿ: ਨਾਹਰ ਸਿੰਘ ਨਾਹਰ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਕਰਨੈਲ ਸਿੰਘ ਸਿਰਸਾ


ਸ. ਹਰਨੇਕ ਸਿੰਘ ਕੋਮਲ


ਸ. ਲਾਲ ਸਿੰਘ ਲਾਲੀ


ਡਾ. ਕੁਲਵੰਤ ਕੌਰ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036